**ਲੇਖਕ ਦੀਆਂ ਹੋਰ ਕਿਤਾਬਾਂ:**

2025 **ਨਾਸਤਿਕ ਹੋਣਾ** (ਕਾਵਿ-ਸੰਗ੍ਰਹਿ)

2023 **ਨਾਸਤਿਕ ਬਾਣੀ** (ਦੂਸਰਾ ਐਡੀਸ਼ਨ 2013 ਵਿੱਚ। ਪਹਿਲਾ 2012 ਵਿੱਚ)

2017 **ਬੇਇੱਜ਼ਤ** (ਸਰਬਜੀਤ ਕੌਰ ਅਠਵਾਲ ਦੀ ਪੁਸਤਕ Shamed ਦਾ ਅਨੁਵਾਦ - ਸੁਖਵੰਤ ਹੁੰਦਲ ਤੇ ਗੁਰਮੇਲ ਰਾਏ ਨਾਲ ਸਾਂਝਾ)

2016 **ਕਨੇਡਾ ਵਿਚ ਪੰਜਾਬੀ ਬੋਲੀ:** ਕਨੇਡਾ ਅਤੇ ਖਾਸ ਕਰ ਬਿਟ੍ਰਿਸ਼ ਕੋਲੰਬੀਆ ਵਿੱਚ ਪੰਜਾਬੀ ਬੋਲੀ ਦੇ ਵਿਕਾਸ ਹਿੱਤ ਹੋਈਆਂ ਸਰਗਰਮੀਆਂ ਦਾ ਦਸਤਾਵੇਜ

2015 **ਜੁਗਤੂ** (ਨਾਵਲ) (ਪਹਿਲਾ ਐਡੀਸ਼ਨ 2002 ਵਿਚ)

2014 **Fauji Banta Singh and Other Stories** (Short Fiction in English) **ਫੌਜੀ ਬੰਤਾ ਸਿੰਘ ਐਂਡ ਅਦਰ ਸਟੋਰੀਜ਼**

2001 **ਬੱਢ ਢਿੱਲੋਂ ਅਤੇ ਤੋਤੇ ਦੀ ਚੁੰਝ** (ਕਰਤਾਰ ਢਿੱਲੋਂ ਦੀ ਲਿਖਤ ਦਾ ਅਨੁਵਾਦ)

2001 **ਲੱਤਾਂ ਦੇ ਭੂਤ** (ਨਾਟਕ ਸੰਗ੍ਰਹਿ - ਸੁਖਵੰਤ ਹੁੰਦਲ ਨਾਲ ਸਾਂਝਾ)

2001 **ਲੀਹੋਂ ਲੱਥੇ** (ਕਹਾਣੀ ਸੰਗ੍ਰਹਿ) (ਪਹਿਲਾ-1994 ਵਿੱਚ)

2001 **ਯਾਰ ਮੇਰਾ ਦਰਿਆ** (ਕਾਵਿ-ਸੰਗ੍ਰਹਿ)

2001 **ਕਿਸ ਦਾ ਕਸੂਰ ?** (ਕਹਾਣੀ-ਸੰਗ੍ਰਹਿ) (ਪਹਿਲਾ 1982 ਵਿੱਚ)

2000 **ਸੰਘਰਸ਼ ਦੇ ਸੌ ਵਰ੍ਹੇ: ਕਨੇਡਾ ਵਿੱਚ ਪੰਜਾਬੀ ਪ੍ਰਗਤੀਸ਼ੀਲ ਲਹਿਰ** (ਸੁਖਵੰਤ ਹੁੰਦਲ ਨਾਲ ਸਾਂਝੀ ਖੋਜ)

2000 **ਕਥਾ ਕਨੇਡਾ** (ਸਹਿ-ਸੰਪਾਦਿਤ (ਸੁਖਵੰਤ ਹੁੰਦਲ ਨਾਲ) ਕਹਾਣੀ ਸੰਗ੍ਰਹਿ)

1997 **ਭਾਰਤੀਆਂ ਨੇ ਕਨੇਡਾ ਵਿੱਚ ਵੋਟ ਦਾ ਹੱਕ ਕਿਵੇਂ ਲਿਆ** (ਸੁਖਵੰਤ ਹੁੰਦਲ ਨਾਲ ਸਾਂਝੀ ਖੋਜ)

1995 **ਪਿਕਟ ਲਾਈਨ** (ਨਾਟਕ ਸੰਗ੍ਰਹਿ - ਸੁਖਵੰਤ ਹੁੰਦਲ ਨਾਲ ਸਾਂਝਾ)

1994 **No More Watno Dur** (Bilingual Poetry Collection) **ਵਤਨੋਂ ਦੂਰ ਨਹੀਂ** (ਦੋਭਾਸ਼ੀ ਕਾਵਿ-ਸੰਗ੍ਰਹਿ)

1990 **ਰਿਸ਼ਤੇ ਦਰਿਆਵਾਂ ਦੇ** (ਕਾਵਿ-ਸੰਗ੍ਰਹਿ)

1988 **ਮਲੂਕਾ** (ਸਾਧੂ ਸਿੰਘ ਧਾਮੀ ਦਾ ਨਾਵਲ - ਸੁਖਵੰਤ ਹੁੰਦਲ ਤੇ ਗੁਰਮੇਲ ਰਾਏ ਨਾਲ ਸਾਂਝਾ ਅਨੁਵਾਦ)

1986 **ਜੰਗਲ ਦੇ ਵਿਰੁੱਧ** (ਸਹਿ-ਸੰਪਾਦਿਤ (ਸੁਖਪਾਲ ਨਾਲ) ਕਾਵਿ-ਸੰਗ੍ਰਹਿ)

1976 **ਸੋਨੇ ਰੰਗੀ ਸੜਕ** (ਕਾਵਿ-ਸੰਗ੍ਰਹਿ)

ਸਾਧੂ ਬਿਨਿੰਗ ਦੀਆਂ ਰਚਨਾਵਾਂ ਪੰਜਾਬੀ ਅਤੇ ਅੰਗਰੇਜ਼ੀ ਦੇ ਸੱਠ ਤੋਂ ਉੱਪਰ ਸੰਗ੍ਰਹਿਆਂ ਵਿੱਚ ਸ਼ਾਮਲ ਹਨ।ਉੱਪਰਲੀ ਸੂਚੀ ਵਿੱਚ ਦਰਜ ਕੁਝ ਕਿਤਾਬਾਂ ਸਾਧੂ ਦੇ ਨਾਮ ਥੱਲੇ ਛਪੀਆਂ ਹਨ।ਬ੍ਰਿਟਿਸ਼ ਕੋਲੰਬੀਆ, ਕਨੇਡਾ ਵਿੱਚ ਪੰਜਾਬੀ ਦੂਜੀ ਭਾਸ਼ਾ ਵਜੋਂ ਪੜ੍ਹਾਉਣ ਲਈ ਸਾਧੂ ਬਿਨਿੰਗ ਵਲੋਂ ਚਾਰ ਪੁਸਤਕਾਂ ਲਿਖੀਆਂ ਗਈਆਂ ਹਨ।

# ਕਿਸ ਦਾ ਕਸੂਰ ?

## ਕਹਾਣੀ ਸੰਗ੍ਰਹਿ


## ਸਾਧੂ ਬਿਨਿੰਗ



ਪਹਿਲੀ ਵਾਰ 1983
ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ, ਅੰਮ੍ਰਿਤਸਰ

ਦੂਜੀ ਵਾਰ 2001
ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ ਲੁਧਿਆਣਾ




ਪਿਆਰ ਤੇ ਸਤਿਕਾਰ ਨਾਲ
ਆਪਣੇ ਮਾਤਾ ਪਿਤਾ
ਗੁਰਮੇਜ ਕੌਰ ਅਤੇ ਜੀਤ ਸਿੰਘ ਜੀ
ਨੂੰ ਸਮਰਪਿਤ

## ਤਤਕਰਾ

# ਕਿਸ ਦਾ ਕਸੂਰ

ਦਸੰਬਰ ਦੇ ਉਸ ਠੰਡੇ ਦਿਨ ਜਦੋਂ ਡੱਗ ਮੈਨੂੰ ਮਿਲਿਆ ਤਾਂ ਉਸ ਦਾ ਚਿਹਰਾ ਬੜਾ ਉੱਤਰਿਆ ਹੋਇਆ ਸੀ। ਉਹ ਬੜਾ ਹਫਿਆ ਹੋਇਆ ਸੀ। ਗੁੱਸੇ ਅਤੇ ਘਬਰਾਹਟ ਦੇ ਚਿੰਨ ਉਸਦੇ ਚਿਹਰੇ 'ਤੇ ਸਾਫ ਦਿਸਦੇ ਸਨ। ਉਸਦੇ ਸੱਜੇ ਹੱਥ ਦੁਆਲੇ ਪੱਟੀਆਂ ਬੱਜੀਆਂ ਹੋਈਆਂ ਸਨ। ਪੱਟੀਆਂ ਦੇ ਕੱਪੜੇ 'ਤੇ ਥੋੜ੍ਹੀ ਥੋੜ੍ਹੀ ਮੈਲ਼ ਹੋਣ ਕਰਕੇ ਲੱਗਦਾ ਸੀ ਕਿ ਇਕ ਦੋ ਦਿਨ ਪੁਰਾਣੀਆਂ ਸਨ। ਉਹਦੇ ਹੱਥ ਦੀ ਸੱਟ ਬਾਰੇ ਮੈਂ ਉਹਨੂੰ ਪੁੱਛਣ ਹੀ ਲੱਗਾ ਸੀ ਕਿ ਉਹਨੇ ਆਪ ਹੀ ਕਾਹਲੀ ਕਾਹਲੀ ਦੱਸਣਾ ਸ਼ੁਰੂ ਕਰ ਦਿੱਤਾ, "ਮੈਂ ਉਸ ਹਰਾਮੀ ਨੂੰ ਮਾਰ ਦੇਣਾ ਸੀ ਇਕ ਮਿੰਟ ਵਿਚ – ਮੈਂ ਆਪਣੇ ਵਕੀਲ ਤੇ ਪੁਲਸ ਅਫਸਰ ਨੂੰ ਕਿਹਾ, ਤੁਸੀਂ ਮੈਨੂੰ ਸਿਰਫ ਪੰਜ ਮਿੰਟ –ਸਿਰਫ ਪੰਜ ਮਿੰਟ ਇਸ ਹਰਾਮੀ ਨਾਲ ਇਕੱਲਾ ਛੱਡ ਦੇਵੋ – ਮੇਰਾ ਦਿਲ ਉਹਦਾ ਖ਼ੂਨ ਪੀ ਜਾਣ ਨੂੰ ਕਰਦਾ ਸੀ – ਜੀਸਸ – ਏਨਾ ਗੁੱਸੇ ਵਿਚ ਸੀ ਮੈਂ – ਮੈਂ ਉਹਨੂੰ ਉਥੇ ਹੀ ਖਤਮ ਕਰ ਦੇਣਾ ਚਾਹੁੰਦਾ ਸੀ।

ਉਹ ਜਿਵੇਂ ਸੱਭ ਕੁਝ ਇਕੋ ਸਾਹੇ ਦੱਸ ਦੇਣਾ ਚਾਹੁੰਦਾ ਹੋਵੇ, ਮੈਨੂੰ ਕੁਝ ਵੀ ਕਹਿਣ ਦਾ ਮੌਕਾ ਨਹੀਂ ਸੀ ਦੇ ਰਿਹਾ। ਗੱਲ ਕਰਦਾ ਉਹ ਹੁਣ ਵੀ ਗੁੱਸੇ ਨਾਲ ਬਲ਼ ਰਿਹਾ ਲੱਗਦਾ ਸੀ। ਆਪਣੇ ਜ਼ਖਮੀ ਹੱਥ ਨੂੰ ਉਹ ਗੁੱਸੇ ਤੇ ਘਬਰਾਹਟ ਵਿਚ ਅਪਣੇ ਖੱਬੇ ਹੱਥ ਦੀ ਹਥੇਲੀ 'ਤੇ ਮਾਰ ਰਿਹਾ ਸੀ। ਠੰਢ ਹੋਣ ਕਰਕੇ ਉਹਨੇ ਕਾਲੇ ਚਮੜੇ ਦੀ ਭਾਰੀ ਜੈਕਟ ਪਾਈ ਹੋਈ ਸੀ ਜਿਹਦੇ ਨਾਲ ਉਹ ਥੋੜ੍ਹਾ ਭਾਰਾ ਤੇ ਰੋਅਬਦਾਰ ਜਾਪ ਰਿਹਾ ਸੀ। ਉਂਝ ਉਹ ਸਰੀਰ ਦਾ ਪਤਲਾ ਤੇ ਦੇਖਣ ਨੂੰ ਮਾੜੂ ਜਿਹਾ ਸੀ। ਪਰ ਬਾਹਠਾਂ ਸਾਲਾਂ ਦੀ ਉਮਰ ਵਿਚ ਵੀ ਉਹ ਕਾਫੀ ਸਿਹਤਮੰਦ ਤੇ ਫੁਰਤੀਲਾ ਸੀ।

ਜਦੋਂ ਦਾ ਉਹ ਕੰਮ ਤੋਂ ਰੀਟਾਇਰ ਹੋ ਕੇ ਘਰ ਰਹਿਣ ਲੱਗਾ ਸੀ ਉਹ ਅਕਸਰ ਮੈਨੂੰ ਅਪਣੇ ਘਰ ਦੀ ਦੇਖ ਭਾਲ ਕਰਦਾ ਮਿਲਦਾ ਰਹਿੰਦਾ। ਹਫਤੇ ਵਿਚ ਇਕ ਦੋ ਵਾਰੀ ਉਹ ਜ਼ਰੂਰ ਮੈਨੂੰ ਦਸ ਪੰਦਰਾਂ ਮਿੰਟ ਗੱਲਾਂ ਕਰਨ ਲਈ ਖੜ੍ਹਾ ਲੈਂਦਾ। ਉਂਝ ਤਾਂ ਮੈਨੂੰ ਅਪਣਾ ਰੂਟ ਖਤਮ ਕਰਨ ਦੀ ਕਾਹਲ ਹੁੰਦੀ ਪਰ ਉਹਦੀਆਂ ਗੱਲਾਂ ਅਕਸਰ ਬੜੀਆਂ ਦਿਲਚਸਪ ਹੁੰਦੀਆਂ ਤੇ ਉਹ ਹਮੇਸ਼ਾਂ ਸੋਹਣੇ ਰੌਅ ਵਿਚ ਹੁੰਦਾ। ਪਰ ਉਸ ਦਿਨ ਉਹ ਗੱਲਾਂ ਕਰਦਾ ਬਿਲਕੁਲ ਹੀ ਇਕ ਵੱਖਰਾ ਇਨਸਾਨ ਜਾਪਿਆ। ਉਹ ਗੁੱਸੇ ਵਿਚ ਬੋਲ ਰਿਹਾ ਸੀ, "ਜਦੋਂ ਮੈਂ ਉਹਨੂੰ ਪੁਲੀਸ ਸਟੇਸ਼ਨ ਦੇਖਿਆ ਤਾਂ ਮੈਂ ਤਾਂ ਇਕ ਦਮ ਗੁੱਸੇ ਨਾਲ ਪਾਗਲ ਹੋ ਗਿਆ – ਮੈਂ ਨੱਠ ਕੇ ਉਹਨੂੰ ਚੁੰਬੜਨਾ ਚਾਹੁੰਦਾ ਸੀ – ਉਹ ਕਾਊਂਟਰ ਦੇ ਦੂਜੇ ਪਾਸੇ ਸੀ – ਮੈਂ ਸਾਰੇ ਜ਼ੋਰ ਨਾਲ ਕਾਊਂਟਰ ਉੱਤੇ ਲੱਗੀ ਸ਼ੀਸ਼ੇ ਦੀ ਤਾਕੀ ਵਿਚ ਮੁੱਕਾ ਮਾਰਿਆ – ਕੱਚ ਦੇ ਕਈ ਟੁਕੜੇ ਮੇਰੇ ਹੱਥ ਵਿਚ

ਖੁੱਭ ਗਏ –ਪਰ ਮੈਨੂੰ ਕੁਝ ਪਤਾ ਨਾ ਲੱਗਾ – ਮੈਂ ਤਾਂ ਬਸ ਉਹਨੂੰ ਮਾਰਨਾ ਚਾਹੁੰਦਾ ਸੀ – ਏਨਾ ਗੁੱਸੇ ਵਿਚ ਸੀ ਮੈਂ – ਜੀਸਸ – ਕੌਣ ਗੁੱਸੇ ਵਿਚ ਨਾ ਆਵੇ? ਸ੍ਰੀਮਾਨ ਜੀ ਕੋਈ ਤੇਰੀ ਅਠਾਰਾਂ ਸਾਲਾਂ ਦੀ ਜੁਆਨ ਧੀ ਨੂੰ ਰੇਪ ਕਰਨ ਮਗਰੋਂ ਉਹਨੂੰ ਜਾਨੋਂ ਮਰ ਦੇਵੇ – ਤੂੰ ਨਾ ਗੁੱਸੇ 'ਚ ਹੋਵੇਂਗਾ?'' ਆਪਣੀ ਗੱਲ ਦੇ ਅਖੀਰ 'ਤੇ ਪਹੁੰਚ ਉਹ ਮੈਥੋਂ ਇਹ ਸਵਾਲ ਪੁੱਛ ਰਿਹਾ ਸੀ। ਮੇਰੇ ਕੋਲੋਂ ਉਸ ਵਕਤ ਕੁਝ ਵੀ ਨਾ ਕਿਹਾ ਗਿਆ। ਮੈਂ ਇਕ ਦਮ ਅਪਣੇ 'ਤੇ ਕਾਬੂ ਨਾ ਪਾ ਸਕਿਆ। ਮੈਨੂੰ ਸਮਝ ਨਹੀਂ ਸੀ ਲੱਗ ਰਹੀ ਕਿ ਮੈਂ ਉਹਦੇ ਸਵਾਲ ਦਾ ਜਵਾਬ ਦਿਆਂ ਜਾਂ ਉਹਦੇ ਕੋਲੋਂ ਸਵਾਲ ਪੁੱਛਾਂ। ਮੈਂ ਤਾਂ ਅਜੇ ਉਹਦੇ ਹੱਥ ਦੀ ਪੱਟੀ ਬਾਰੇ ਹੀ ਸੋਚ ਰਿਹਾ ਸੀ ਜਦੋਂ ਉਹਨੇ ਦੱਸ ਦਿੱਤਾ ਕਿ ਕਿਸੇ ਨੇ ਉਹਦੀ ਕੁੜੀ ਨੂੰ ਰੇਪ ਕਰਨ ਬਾਅਦ ਕਤਲ ਕਰ ਦਿੱਤਾ ਸੀ। ਜਵਾਬ ਵਿਚ ਉਸ ਵਕਤ ਮੈਂ ਸਿਰਫ *'ਓ ਆਈ ਐਮ ਵੈਰੀ ਸੌਰੀ'* ਹੀ ਬੁੜ ਬੁੜਾ ਸਕਿਆ। ਇਹ ਸੱਭ ਕੁਝ ਪਲਾਂ ਵਿਚ ਹੀ ਹੋਇਆ। ਉਹਨੇ ਮੈਨੂੰ ਗੱਲ ਕਰਨ ਦਾ ਮੌਕਾ ਹੀ ਨਹੀਂ ਸੀ ਦਿੱਤਾ। ਮੈਂ ਉਹਨੂੰ ਕੁਝ ਹੋਰ ਕਹਿਣ ਜਾਂ ਪੁੱਛਣ ਲਈ ਸੋਚ ਹੀ ਰਿਹਾ ਸੀ ਕਿ ਉਹਦੇ ਘਰ ਦਾ ਬੂਹਾ ਖੁੱਲਿਆ ਤੇ ਕਿਸੇ ਨੇ ਉਹਨੂੰ ਆਵਾਜ਼ ਮਾਰ ਕੇ ਘਰ ਦੇ ਅੰਦਰ ਸੱਦ ਲਿਆ।

ਉਸਦੇ ਅੰਦਰ ਜਾਣ ਬਾਅਦ ਮੈਂ ਡੂੰਘੀਆਂ ਸੋਚਾਂ 'ਚ ਪਿਆ ਹੌਲੀ ਹੌਲੀ ਅਗਲੇ ਘਰਾਂ ਵਿਚ ਚਿੱਠੀਆਂ ਸੁੱਟਣ ਤੁਰ ਪਿਆ। ਲੋਕਾਂ ਦੇ ਘਰਾਂ ਦੀਆਂ ਪੌੜੀਆਂ ਚੜ੍ਹਦਿਆਂ ਉੱਤਰਦਿਆਂ ਮੇਰੀਆਂ ਸੋਚਾਂ ਜੈਨੀ ਦੁਆਲੇ ਘੁੰਮਣ ਲੱਗੀਆਂ। ਪਿਛਲੇ ਕੁਝ ਮਹੀਨਿਆਂ ਤੋਂ ਮੈਂ ਜੈਨੀ ਨੂੰ ਇਕ ਬੜੇ ਸ਼ਰੀਫ ਦਿਸਦੇ ਮੁੰਡੇ ਨਾਲ ਘੁੰਮਦਿਆਂ ਦੇਖਿਆ ਸੀ ਤੇ ਸੁਣਿਆਂ ਸੀ ਉਹ ਸ਼ਾਇਦ ਵਿਆਹ ਕਰਾਉਣ ਨੂੰ ਫਿਰਦੇ ਸਨ। ਇਸ ਵਾਰ ਜੈਨੀ ਦੀ ਪਸੰਦ ਉਹਦੇ ਪਿਓ ਦੇ ਵੀ ਪਸੰਦ ਸੀ। ਡੱਗ ਨੇ ਮੈਨੂੰ ਖੁਦ ਦੱਸਿਆ ਸੀ ਕਿ ਜੈਨੀ ਨੇ ਆਖਰਕਾਰ ਇਕ *'ਡੀਸੈਂਟ'* ਮੁੰਡਾ ਭਾਲ ਲਿਆ ਸੀ। ਪਰ ਹੁਣ ਅਚਾਨਕ ਇਸ ਖਬਰ ਨੇ ਮੈਨੂੰ ਹੈਰਾਨ ਤੇ ਦੁਖੀ ਕਰ ਦਿੱਤਾ ਸੀ। ਮੈਂ ਜਿੰਨਾ ਜੈਨੀ ਬਾਰੇ ਪਿਛਲੇ ਦੋ ਢਾਈਆਂ ਸਾਲਾਂ ਵਿਚ ਜਾਣ ਸਕਿਆਂ ਸਾਂ ਮੈਨੂੰ ਯਾਦ ਆਉਣ ਲੱਗਾ:

ਜਦੋਂ ਮੈਂ ਪਹਿਲੀ ਵਾਰੀ ਜੈਨੀ ਨੂੰ ਦੇਖਿਆ ਸੀ ਉਦੋਂ ਉਹ ਪੰਦਰਾਂ ਕੁ ਵਰ੍ਹਿਆਂ ਦੀ ਹੋਵੇਗੀ। ਉਹਦੇ ਖੁੱਲੇ ਡੁੱਲੇ ਹੱਡ ਪੈਰ ਤੇ ਭਰ ਜੁਆਨ ਔਰਤਾਂ ਵਰਗੀਆਂ ਛਾਤੀਆਂ ਉਹਨੂੰ ਆਪਣੀ ਉਮਰ ਤੋਂ ਕਿਤੇ ਵਡੇਰਾ ਦਰਸਾਉਂਦੀਆਂ। ਉਹਦਾ ਰੰਗ ਲਾਲੀਓਂ ਰਹਿਤ ਗੋਰਾ ਸੀ। ਚੌੜਾ ਮੱਥਾ ਤੇ ਉਭਰਵੇਂ ਹੱਢਾਂ ਵਾਲੀਆਂ ਖਾਖਾਂ ਤੇ ਮੋਟੇ ਮੋਟੇ ਬੁੱਲ। ਕਿਸੇ ਗੱਲੇ ਉਹਦੇ ਵਲ ਦੇਖਿਆਂ ਕੋਈ ਖਾਸ ਖਿੱਚ ਪ੍ਰਤੀਤ ਨਹੀਂ ਸੀ ਹੁੰਦੀ। ਪਰ ਜਦੋਂ ਉਹ ਹੱਸਦੀ ਤਾਂ ਉਹਦੇ ਚਿਹਰੇ ਉੱਪਰ ਇਕ ਪੂਰੀ ਦੀ ਪੂਰੀ ਤਬਦੀਲੀ ਆ ਜਾਂਦੀ ਤੇ ਉਹਦੀਆਂ ਹਲਕੇ ਨੀਲੇ ਰੰਗ ਦੀਆਂ ਅੱਖਾਂ ਚਮਕਣ ਲੱਗਦੀਆਂ। ਇਸ ਨਾਲ ਉਸਦੇ ਚਿਹਰੇ ਵਿਚ ਇਕ ਅਜੀਬ ਖਿੱਚ ਆ ਜਾਂਦੀ। ਜੈਨੀ ਆਪਣੀ ਉਮਰ ਦੇ ਔਖੇ ਸਾਲਾਂ ਵਿਚੋਂ ਲੰਘ ਰਹੀ ਸੀ। ਤੇਰ੍ਹਾਂ ਸਾਲਾਂ ਤੋਂ ਲੈ ਕੇ ਉੱਨੀ ਵੀਹ ਸਾਲ ਦੀ ਉਮਰ ਤੱਕ, ਖਾਸ ਕਰ ਪੱਛਮੀ ਸਭਿਆਚਾਰ ਵਿਚ, ਨਿਆਣਿਆਂ ਲਈ ਬੜੀ ਮੁਸ਼ਕਲ ਦੇ ਵਰ੍ਹੇ ਹੁੰਦੇ ਹਨ। ਪੈਸਾ ਪ੍ਰਧਾਨ ਸੋਚ ਤੇ 'ਰੈਟ ਰੇਸ' ਵਾਲੇ ਚੌਗਿਰਦੇ ਵਿਚ ਬਹੁਤੇ ਨਿਆਣੇ ਏਸ ਉਮਰੇ ਗਲਤ ਪਾਸੀਂ ਪੈ ਆਪਣੀ ਜ਼ਿੰਦਗੀ ਤਬਾਹ ਕਰ ਲੈਂਦੇ ਹਨ। ਭਾਵੇਂ ਇਹ ਘਟਨਾਵਾਂ ਵਾਪਰਦੀਆਂ ਹਰ ਜਮਾਤ ਦੇ ਨਿਆਣਿਆਂ ਨਾਲ ਹਨ ਪਰ ਅਮੀਰਾਂ ਦੇ ਨਿਆਣੇ ਤਾਂ ਬਾਅਦ ਵਿਚ ਪੈਸੇ ਦੇ ਜ਼ੋਰ ਆਪਣੀ ਵਿਗੜੀ ਜ਼ਿੰਦਗੀ ਨੂੰ ਵੀ ਸਹੀ ਪਾਸੇ ਤੋਰ ਲੈਂਦੇ ਹਨ ਪਰ

ਗਰੀਬ ਤਬਕੇ ਦੇ ਨਿਆਣਿਆਂ ਦਾ ਹਾਲ ਮੰਦਾ ਹੀ ਰਹਿੰਦਾ ਹੈ। ਜੈਨੀ ਨੇ ਅਜੇ ਪੰਦਰਵੇਂ ਵਰ੍ਹੇ ਵਿਚ ਹੀ ਪੈਰ ਰੱਖਿਆ ਸੀ ਜਦੋਂ ਉਹ ਪਹਿਲੀ ਵਾਰੀ ਘਰੋਂ ਦੌੜੀ ਸੀ।

ਸਕੂਲੋਂ ਜਦੋਂ ਜੂਨ ਦੇ ਅੰਤ 'ਤੇ ਗਰਮੀਆਂ ਦੀਆਂ ਛੁੱਟੀਆਂ ਹੋਈਆਂ ਤਾਂ ਜੈਨੀ ਤੇ ਉਸਦੀ ਇਕ ਹੋਰ ਹਮਉਮਰ ਕੁੜੀ ਡੈਬੀ 'ਹਿਚ-ਹਾਈਕ' ਕਰਦੀਆਂ ਵੈਨਕੂਵਰੋਂ ਟਰਾਂਟੋ ਪਹੁੰਚ ਗਈਆਂ। ਅਕਤੂਬਰ ਦੇ ਮਹੀਨੇ ਦੇ ਅਖੀਰ ਤੱਕ ਉਹ ਦੋਵੇਂ ਆਵਾਗੌਣ ਟਰਾਂਟੋ ਤੇ ਮਾਂਟਰੀਆਲ ਫਿਰਦੀਆਂ ਰਹੀਆਂ। ਘਰੋਂ ਚੋਰੀ ਕੀਤੇ ਪੈਸਿਆਂ ਨਾਲ ਉਹਨਾਂ ਦੇ ਕੁਝ ਹੀ ਦਿਨ ਲੰਘੇ ਤੇ ਬਾਅਦ ਵਿਚ ਉਹਨਾਂ ਕੁਝ ਦੇਰ ਮੈਕਡਾਨਲਡ ਵਾਲਿਆਂ ਦੇ ਹੈਮਬਰਗਰ ਵੇਚੇ। ਪਰ ਉਹਨਾਂ ਬਹੁਤੀ ਦੇਰ ਟਿਕ ਕੇ ਕੰਮ ਨਾ ਕੀਤਾ ਤੇ ਬਾਕੀ ਦਾ ਸਮਾਂ ਇੱਧਰ ਉੱਧਰ ਭਟਕਦੀਆਂ ਰਹੀਆਂ। ਕਦੀ ਉਹ ਯੂਥ ਹੋਸਟਲ ਵਿਚ ਤੇ ਕਦੀ ਕਿਸੇ ਨਵੇਂ ਬਣੇ ਦੋਸਤ ਨਾਲ ਇਕੱਠੀਆਂ ਜਾਂ ਇਕੱਲੀਆਂ ਰਾਤ ਗੁਜ਼ਾਰਦੀਆਂ। ਅਪਣੇ ਖਰਚੇ ਤੋਰਨ ਲਈ ਬਹੁਤੀ ਵਾਰੀ ਉਹਨਾਂ ਨੂੰ ਅਪਣਾ ਸਰੀਰ ਵੇਚਣਾ ਪੈਂਦਾ। ਸਰੀਰ ਵੇਚਣ ਨੂੰ ਉਹ ਆਪਣੀ ਨਵੀਂ ਮਿਲੀ ਆਜ਼ਾਦੀ ਸਮਝਦੀਆਂ। ਇਸ ਨੂੰ ਆਪਣੀ 'ਐਡਵੈਂਚਰ' ਤੇ ਸ਼ੁਗਲ ਦਾ ਇਕ ਹਿੱਸਾ ਹੀ ਸਮਝਦੀਆਂ। ਸਕੂਲੇ ਚਲਦੇ ਕਾਮ-ਵਿਦਿਆ ਦੇ ਪ੍ਰੋਗਰਾਮ ਰਾਹੀਂ ਉਹ 'ਬਰਥ ਕੰਟਰੋਲ' ਦੇ ਤਰੀਕਿਆਂ ਬਾਰੇ ਜਾਣਦੀਆਂ ਸਨ। ਪਰ ਇਹ ਅਜੀਬ ਗੱਲ ਸੀ ਕਿ ਉਹ ਦੋਵੇਂ ਏਨਾ ਕੁਝ ਕਰਨ ਬਾਅਦ ਖੁਦ ਹੀ ਅੱਕ ਕੇ ਘਰ ਨੂੰ ਮੁੜ ਆਈਆਂ ਸਨ। ਇਹ ਹੋਰ ਵੀ ਅਜੀਬ ਸੀ ਕਿ ਨਾ ਤਾਂ ਉਹਨਾਂ ਨੂੰ ਪੂਰੀ ਤਰ੍ਹਾਂ ਕੋਈ ਡਰੱਗ ਦਾ ਅਮਲ ਲੱਗਾ ਸੀ ਤੇ ਨਾ ਹੀ ਉਹ ਕਿਸੇ ਦੱਲੇ ਦੇ ਹੱਥੀਂ ਆ ਪੱਕੇ ਤੌਰ 'ਤੇ ਵੇਸ਼ਵਾਵਾਂ ਬਣੀਆਂ। ਇਹ ਸਭ ਕੁਝ ਮੈਨੂੰ ਉਹਨਾਂ ਦੇ ਮੁੜ ਆਉਣ ਬਾਅਦ ਉਸ ਸਾਲ ਦੀ ਕ੍ਰਿਸਮਸ ਨੂੰ ਖੁਦ ਡੱਗ ਨੇ ਦੱਸਿਆ। ਮੈਂ ਉਹਨਾਂ ਦੀ ਕਹਾਣੀ ਤੋਂ ਵੱਧ ਇਸ ਗੱਲ 'ਤੇ ਹੈਰਾਨ ਸਾਂ ਕਿ ਡੱਗ ਕਿਵੇਂ ਆਪਣੀ ਕੁੜੀ ਬਾਰੇ ਗੱਲਾਂ ਕਰ ਰਿਹਾ ਸੀ ਜਿਹੜੀ ਕਿ ਮੇਰੇ ਲਈ ਅਜੀਬ ਗੱਲ ਸੀ।

ਕ੍ਰਿਸਮਸ ਦੀਆਂ ਛੁੱਟੀਆਂ ਤੋਂ ਦੋ ਕੁ ਦਿਨ ਪਹਿਲਾਂ ਡੱਗ ਨੇ ਮੈਨੂੰ ਡਰਿੰਕ ਪਿਲਾਉਣ ਲਈ ਘਰ ਅੰਦਰ ਸੱਦਿਆ। ਮੇਰੇ ਥੋੜ੍ਹਾ ਥੋੜ੍ਹਾ ਕਹਿਣ 'ਤੇ ਵੀ ਉਹਨੇ ਮੈਨੂੰ ਸਕਾਚ ਦਾ ਚੰਗਾ ਪੈੱਗ ਪਾ ਦਿੱਤਾ। ਆਪ ਉਹ ਪਹਿਲਾਂ ਵੀ ਪੀਂਦਾ ਹਟਿਆ ਸੀ ਤੇ ਉਹਦੀਆਂ ਅੱਖਾਂ ਚੜ੍ਹੀਆਂ ਹੋਈਆਂ ਸਨ। ਆਪਣੇ ਸੁਭਾਅ ਮੁਤਾਬਕ ਉਹ ਕਾਹਲੀ ਕਾਹਲੀ ਗੱਲਾਂ ਕਰ ਰਿਹਾ ਸੀ ਤੇ ਮੈਨੂੰ ਘੱਟ ਹੀ ਬੋਲਣ ਦਾ ਮੌਕਾ ਦਿੰਦਾ ਸੀ। ਮੈਨੂੰ ਪਤਾ ਸੀ ਕਿ ਡੱਗ ਦੇ ਘਰ ਵਾਲੀ ਕੁਝ ਸਾਲ ਹੋਏ ਇਕ ਕਾਰ ਹਾਦਸੇ ਵਿਚ ਮਰ ਗਈ ਸੀ ਤੇ ਉਹਨਾਂ ਦੀਆਂ ਦੋ ਕੁੜੀਆਂ ਸਨ। "ਵੱਡੀ ਨੇ ਕ੍ਰਿਸਮਸ ਦੁਆਲੇ ਸੋਲਾਂ ਦੀ ਹੋਣਾ ਹੈ ਤੇ ਛੋਟੀ ਅਜੇ ਬਾਰ੍ਹਾਂ ਸਾਲਾਂ ਦੀ ਹੈ - ਛੋਟੀ ਕੁੜੀ ਬੜੀ ਨਾਈਸ ਆ ਪਰ ਵੱਡੀ ਤਾਂ ਪੂਰੀ ਭੂਤਨੀ ਆਂ, " ਉਹਨੇ ਅਪਣੀ ਗਲਾਸੀ ਖਤਮ ਕਰਦਿਆਂ ਕਿਹਾ ਤੇ ਆਪਣੇ ਲਈ ਇਕ ਹੋਰ ਡਰਿੰਕ ਪਾ ਲਿਆ। ਮੈਨੂੰ ਡੱਗ ਦੇ ਸਾਹਮਣੇ ਘਰ ਵਾਲੀ ਵਿਧਵਾ ਬੁੜੀ ਮਿਸਿਜ਼ ਐਮਰੀ ਨੇ ਦੱਸਿਆ ਸੀ ਕਿ ਜੈਨੀ ਘਰੋਂ ਦੌੜ ਗਈ ਸੀ। ਮੈਂ ਇਹਦੇ ਬਾਰੇ ਹੋਰ ਜਾਨਣ ਲਈ ਡੱਗ ਨੂੰ ਪੁੱਛਿਆ, "ਹਾਂ ਦੌੜ ਗਈ ਸੀ ਘਰੋਂ ਇਹ 'ਸਟੂਪਿੱਡ ਵਿਚ', " ਉਹਨੇ ਗੁੱਸੇ ਨਾਲ ਕਿਹਾ ਤੇ ਫੇਰ ਉਹਨੇ ਮੈਨੂੰ ਜੈਨੀ ਬਾਰੇ ਹੋਰ ਕਈ ਕੁਝ ਦੱਸਿਆ। ਜਦੋਂ ਉਹ ਜੈਨੀ ਦੀਆਂ ਗੱਲਾਂ ਕਰ ਰਿਹਾ ਸੀ ਤਾਂ ਖਬਰੇ ਨਸ਼ੇ ਦੇ ਅਸਰ ਕਰਕੇ ਜਾਂ ਕਿਸੇ ਹੋਰ ਕਾਰਨ ਗਲ ਖਤਮ ਕਰਨ ਤੱਕ ਉਹਦਾ ਗੁੱਸਾ ਜੈਨੀ ਵਲੋਂ ਹਟ ਕੇ ਖੁਦ ਉਹਦੇ ਆਪਣੇ ਵਲ ਆ ਗਿਆ

ਸੀ। "ਮੇਰਾ ਕਸੂਰ ਸੀ ਉਹਦੇ ਘਰੋਂ ਨੱਠ ਜਾਣ ਵਿਚ ਦਰਅਸਲ", ਉਹ ਹੁਣ ਬੜੀ ਸੰਜੀਦਗੀ ਨਾਲ ਬੋਲ ਰਿਹਾ ਸੀ। "ਹੋਈ ਏਦਾਂ ਪਈ ਮੈਂ ਉਹਨੂੰ ਸਕੂਲੋਂ ਆਈ ਨੂੰ ਇਕ ਦਿਨ ਉਹਦੀ ਦੋਸਤ ਕੁੜੀ ਡੈਬੀ ਨਾਲ ਮੈਰੋਵਾਨਾ ਸਮੋਕ ਕਰਦੀ ਨੂੰ ਦੇਖ ਲਿਆ - ਮੈਨੂੰ ਏਨਾ ਗੁੱਸਾ ਆਇਆ ਕਿ ਮੈਂ ਬਿਨਾਂ ਸੋਚੇ ਸਮਝੇ ਉਹਨੂੰ ਕੁੱਟਣਾ ਸ਼ੁਰੂ ਕਰ ਦਿੱਤਾ। ਕੁੱਟਿਆ ਤਾਂ ਉਹਨੂੰ ਮੈਂ ਪਹਿਲਾਂ ਵੀ ਕਈ ਵਾਰ ਸੀ ਪਰ ਉਸ ਦਿਨ ਮੈਂ ਕੁਝ ਜ਼ਿਆਦਾ ਹੀ ਤੈਸ਼ ਵਿਚ ਆ ਗਿਆ ਸਾਂ - ਡੈਬੀ ਨੂੰ ਵੀ ਉਹਦੇ ਪਿਓ ਨੇ ਕਾਫੀ ਖੜਕਾਇਆ ਸੀ - ਮੈਨੂੰ ਇਹਨਾਂ ਡਰੱਗਾਂ ਨਾਲ ਏਨੀ ਨਫਰਤ ਹੈ ਕਿ ਜੇ ਮੇਰੇ ਨਿਆਣੇ ਨਾ ਹਟਣ ਤਾਂ ਮੈਂ ਇਹਦੇ ਕਰਕੇ ਉਹਨਾਂ ਨੂੰ ਜਾਨੋਂ ਵੀ ਮਾਰ ਸਕਦਾਂ - ਪਰ ਤੁਸੀਂ ਇਹਨਾਂ ਨਿਆਣਿਆਂ ਨੂੰ ਅਜ ਕਲ ਰੋਕ ਨਹੀਂ ਸਕਦੇ - ਜੇ ਮਾਰਦੇ ਆਂ ਤਾਂ ਘਰੋਂ ਦੌੜ ਜਾਂਦੇ ਆ - ਪਰ ਮੈਂ ਸਮਝਦਾਂ ਪਈ ਇਹਨਾਂ ਨੇ ਕਈ ਕੰਮ ਤਾਂ ਨਿਆਣਿਆਂ ਵਾਲੇ ਕਰਨੇ ਹੀ ਹੁੰਦੇ ਆ - ਅਸੀਂ ਵੀ ਕਰਦੇ ਰਹੇ ਆਂ ਜਦੋਂ ਏਸ ਉਮਰੇ ਸੀ - ਮੈਂ ਜਦੋਂ ਛੋਟਾ ਸੀ, ਆਹ ਸੈਕਸ ਦਾ ਚੱਕਰ ਅਜ ਵਾਂਗ ਖੁੱਲਾ ਨਹੀਂ ਸੀ ਹੁੰਦਾ ਪਰ ਅਸੀਂ ਨਿਆਣੇ ਫੇਰ ਵੀ ਇਹ ਸੱਭ ਕੁਝ ਲੁਕ ਛਿਪ ਕੇ ਕਰਦੇ ਹੀ ਰਹਿੰਦੇ ਸੀ - ਪਰ ਜੀਸਸ - ਮੈਨੂੰ ਇਹਨਾਂ ਡਰੱਗਾਂ ਤੋਂ ਸਖਤ ਨਫਰਤ ਆ - ਸਾਡੇ ਵੇਲੇ ਇਹੋ ਜਿਹਾ ਗੰਦ ਕੋਈ ਨਹੀਂ ਸੀ ਹੁੰਦਾ, ਬੀਅਰ ਸ਼ਰਾਬ ਹੁੰਦੀ ਸੀ, ਉਹ ਅਸੀਂ ਵੀ ਚੋਰੀ ਪੀ ਲੈਂਦੇ ਹੁੰਦੇ ਸਾਂ। ਤੇ ਮੈਂ ਤਾਂ ਅਜੇ ਵੀ ਇਹੋ ਸੋਚਦਾ ਆਂ ਪਈ ਇਹਨਾਂ ਨੂੰ ਅਵਾਰਾਗਰਦੀ ਜਾਂ ਸੈਕਸ ਕਰਨ ਤੋਂ ਰੋਕਿਆ ਨਹੀਂ ਜਾ ਸਕਦਾ ਪਰ ਮੈਂ ਡਰੱਗਾਂ ਤੋਂ ਜ਼ਰੂਰ ਆਪਣੇ ਨਿਆਣਿਆਂ ਨੂੰ ਦੂਰ ਰੱਖਣਾ ਚਾਹੁੰਦਾ ਹਾਂ। ਮੈਨੂੰ ਸੱਚ ਮੁਚ ਇਸ ਗੱਲ ਦਾ ਡਰ ਨਹੀਂ ਕਿ ਮੇਰੀ ਕੁੜੀ ਪਰੈਗਨੈਂਟ ਹੋ ਜਾਵੇਗੀ, ਇਹ ਮੈਂ ਸਹਾਰ ਸਕਦਾ ਹਾਂ, ਪਰ ਇਹ ਨਹੀਂ ਸਹਾਰ ਸਕਦਾ ਕਿ ਉਹ ਡਰੱਗ ਦਾ ਰੋਗ ਲਾ ਬੈਠੇ ਤੇ 'ਜੰਕੀ' ਬਣ ਕੇ ਇਹਨਾਂ 'ਗਾਡ-ਡੈਮੰਡ' ਲੰਮੇ ਵਾਲਾਂ ਵਾਲਿਆਂ ਹਿਪੀਆਂ ਨਾਲ ਤੁਰੀ ਫਿਰੇ।"

ਕ੍ਰਿਸਮਸ ਤੋਂ ਬਾਅਦ ਜੈਨੀ ਇਕ ਮੁੰਡੇ ਨਾਲ 'ਸਟੱਡੀ' ਜਾਣ ਲੱਗ ਪਈ ਸੀ। ਉਹ ਮੁੰਡਾ ਕਿਤੇ ਕੰਮ ਕਰਦਾ ਸੀ। ਜੈਨੀ ਸਕੂਲ ਜਾਂਦੀ ਸੀ ਤੇ ਇਹ ਉਸਦਾ ਆਖਰੀ ਸਾਲ ਸੀ। ਮੈਨੂੰ ਮਿਸਿਜ਼ ਐਮਰੀ ਨੇ ਦੱਸਿਆ ਸੀ ਕਿ ਜੈਨੀ ਸਕੂਲ ਖਤਮ ਹੋਣ ਤੋਂ ਬਾਅਦ ਉਸ ਮੁੰਡੇ ਨਾਲ ਵਿਆਹ ਕਰਾਉਣਾ ਚਾਹੁੰਦੀ ਸੀ। ਮਿਸਿਜ਼ ਐਮਰੀ ਮੈਨੂੰ ਸਿਰਫ ਜੈਨੀ ਬਾਰੇ ਹੀ ਨਹੀਂ ਉਸ ਬਲਾਕ ਵਿਚ ਰਹਿੰਦੇ ਹੋਰ ਲੋਕਾਂ ਬਾਰੇ ਵੀ ਬੜਾ ਕੁਝ ਦਸਦੀ। ਉਹਨੂੰ ਗੱਲਾਂ ਕਰਨ ਦਾ ਸ਼ੌਕ ਸੀ, ਮੇਰੇ ਨਾਲ ਉਹ ਕਿੰਨੀ ਕਿੰਨੀ ਦੇਰ ਗੱਲਾਂ ਕਰਦੀ ਰਹਿੰਦੀ। ਉਹ ਪੈਹਠਾਂ ਸਾਲਾਂ ਦੀ, ਛੋਟੇ ਕੱਦ, ਇਕਹਿਰੇ ਸਰੀਰ ਵਾਲੀ ਸਿਹਤਮੰਦ ਔਰਤ ਸੀ। ਉਹਦੇ ਚਿਹਰੇ 'ਤੇ ਅਜੇ ਵੀ ਲਾਲੀ ਸੀ ਜਿਸ ਨੂੰ ਉਹ ਮੇਕਅੱਪ ਦੀ ਖੁਲ੍ਹੀ ਵਰਤੋਂ ਨਾਲ ਹੋਰ ਵੀ ਵਧਾ ਲੈਂਦੀ। ਉਹਨੂੰ ਬਣ ਠਣ ਕੇ ਰਹਿਣ ਦਾ ਸ਼ੌਕ ਨਹੀਂ ਸਗੋਂ ਜਨੂੰਨ ਸੀ। ਭਾਵੇਂ ਮਿਸਿਜ਼ ਐਮਰੀ ਖੁਦ ਜਵਾਨ ਦਿਸਣ ਲਈ ਆਪਣੇ ਰੋਜ਼ਾਨਾ ਕਈ ਘੰਟੇ ਤੇ ਡਾਲਰ ਖਰਚ ਕਰਦੀ ਪਰ ਉਹਨੂੰ ਜਵਾਨ ਮੁੰਡਿਆਂ ਕੁੜੀਆਂ ਨਾਲ ਇਕ ਗੁੱਝੀ ਜਿਹੀ ਨਫਰਤ ਸੀ। ਇਹ ਗੱਲ ਉਸ ਸਾਲ ਦੇ ਮਈ ਜਾਂ ਜੂਨ ਦੀ ਹੈ ਜਦੋਂ ਇਕ ਦਿਨ ਮਿਸਿਜ਼ ਐਮਰੀ ਨੇ ਆਪਣੀ ਬਾਹਰਲੀ 'ਸਕਰੀਨ ਡੋਰ' ਅੱਧੀ ਕੁ ਖੋਲ੍ਹ ਕੇ ਦਰਾਂ ਦੇ ਵਿਚਾਲੇ ਖੜਦਿਆਂ ਭੇਦ ਭਰੇ ਲਹਿਜੇ 'ਚ ਦੱਸਣਾ ਸ਼ੁਰੂ ਕੀਤਾ, "ਤੈਨੂੰ ਪਤਾ ਡੱਗ ਦੀ ਜੈਨੀ ਨੇ ਹੁਣ ਨਵਾਂ ਚੰਦ ਕੀ ਚੜ੍ਹਾਇਆ?" ਮੇਰੀ ਨਾਂਹ 'ਤੇ ਉਹਨੇ ਸਕਰੀਨ ਡੋਰ ਨੂੰ ਥੋੜ੍ਹਾ ਹੋਰ ਖੋਲ੍ਹ ਕੇ ਆਸੇ ਪਾਸੇ ਨਿਗਾਹ ਮਾਰੀ ਤੇ ਕਹਿਣ ਲੱਗੀ, "ਉਹ ਜਿਹੜੇ ਸੜੇ ਜਿਹੇ ਮੁੰਡੇ ਨਾਲ ਇਹ ਖੇਹ ਖਾਂਦੀ ਫਿਰਦੀ ਸੀ ਪਿਛਲੇ ਕਈ ਮਹੀਨਿਆਂ ਤੋਂ, ਉਹ ਇਹਨੂੰ ਪਰੈਗਨੈਂਟ ਕਰਕੇ

ਆਪ ਤਿੱਤਰ ਹੋਇਆ। ਪਿਛਲੇ ਹਫਤੇ ਅਬੋਰਸ਼ਨ ਕਰਾ ਕੇ ਆਈ ਆ। ਇਹ ਅੱਜ ਕੱਲ ਦੇ ਨਿਆਣੇ ਕਿੰਨੇ ਵਿਗੜੇ ਹੋਏ ਹਨ'', ਫੇਰ ਉਹਨੇ ਦੁੱਖ ਪਰਗਟ ਕਰਨ ਦੇ ਅੰਦਾਜ਼ ਵਿਚ ਕਿਹਾ, ''ਮੈਨੂੰ ਤਾਂ ਵਿਚਾਰੇ ਡੱਗ 'ਤੇ ਬੜਾ ਤਰਸ ਆਉਂਦਾ''। ਪਰ ਉਹਦੇ ਕਹਿਣ ਦੇ ਅੰਦਾਜ਼ ਤੋਂ ਕਿਸੇ ਤਰ੍ਹਾਂ ਲਗਦਾ ਸੀ ਜਿਵੇਂ ਉਹ ਅੰਦਰੋਂ ਗੁੱਝੀ ਜਿਹੀ ਖੁਸ਼ੀ ਅਨੁਭਵ ਕਰ ਰਹੀ ਹੋਵੇ। ਇਸ ਤੋਂ ਬਾਅਦ ਉਹਨੇ ਮੈਨੂੰ ਆਪਣੀ ਕੁੜੀ ਬਾਰੇ ਮਸਾਲੇ ਲਾ ਲਾ ਦੱਸਣਾ ਸ਼ੁਰੂ ਕਰ ਦਿੱਤਾ। ਮਿਸਿਜ਼ ਐਮਰੀ ਦੀ ਇਕੋ ਇਕ ਕੁੜੀ ਸੀ ਜਿਹੜੀ ਹੁਣ ਤੀਹਾਂ ਤੋਂ ਉੱਪਰ ਸੀ। ਉਹਦੀ ਧੀ ਦੇ ਅੱਗੇ ਦੋ ਨਿਆਣੇ ਸਨ ਤੇ ਉਹ ਕੈਲਗਰੀ ਰਹਿੰਦੀ ਸੀ। ਮਿਸਿਜ਼ ਐਮਰੀ ਨੇ ਮੈਨੂੰ ਆਪਣੇ ਦੋਹਤਿਆਂ ਦੀਆਂ ਤਸਵੀਰਾਂ ਵੀ ਦਿਖਾਈਆਂ। ਉਹਨੇ ਜੈਨੀ ਨਾਲ ਮੁਕਾਬਲਾ ਕਰਕੇ ਆਪਣੀ ਕੁੜੀ ਦੀਆਂ ਬੇਹੱਦ ਸਿਫਤਾਂ ਕੀਤੀਆਂ। ਪਰ ਬਾਅਦ ਵਿਚ ਉਸੇ ਬਲਾਕ ਵਿਚ ਰਹਿੰਦੇ ਬਾਂਹ ਕੱਟੀ ਵਾਲੇ ਰੀਟਾਇਰ ਫੌਜੀ ਨੇ ਮੈਨੂੰ ਦੱਸਿਆ ਸੀ ਕਿ ਮਿਸਿਜ਼ ਐਮਰੀ ਦੀ ਕੁੜੀ ਵੀ ਜਦੋਂ 'ਟੀਨ ਏਜਰ' ਸੀ ਤਾਂ ਕਿਸੇ ਤੋਂ ਘੱਟ ਨਹੀਂ ਸੀ।

ਇਸ ਗੱਲ ਤੋਂ ਦੋ ਤਿੰਨ ਮਹੀਨੇ ਬਾਅਦ ਜਦੋਂ ਮੈਂ ਜੈਨੀ ਨੂੰ ਦੇਖਿਆ ਤਾਂ ਉਹ ਅੱਗੇ ਨਾਲੋਂ ਕਾਫੀ ਸਿਆਣੀ ਹੋ ਗਈ ਲਗਦੀ ਸੀ। ਉਹਦੇ ਚਿਹਰੇ ਤੋਂ ਬਚਪਨ ਤੇ ਚੰਚਲਤਾ ਗਾਇਬ ਸੀ। ਉਹ ਇਕ ਰੈਸਟੋਰੈਂਟ ਵਿਚ ਕੰਮ ਕਰਨ ਲਗ ਪਈ ਸੀ। ਹੁਣ ਉਹ ਆਪਣੇ ਵਾਲ ਅੱਗੇ ਨਾਲੋਂ ਸੰਵਾਰ ਕੇ ਰੱਖਦੀ। ਥੋੜ੍ਹਾ ਮੇਕ-ਅੱਪ ਵੀ ਕਰਨ ਲੱਗ ਪਈ ਸੀ। ਉਹਦੇ ਕੱਪੜੇ ਪਹਿਨਣ ਦੇ ਅੰਦਾਜ਼ ਵਿਚ ਵੀ ਤਬਦੀਲੀ ਆ ਗਈ ਸੀ। ਪਹਿਲਾਂ ਉਹ ਹਮੇਸ਼ਾਂ ਜੀਨ ਦੀ ਪੈਂਟ ਪਾਉਂਦੀ ਜਿਹਦੇ ਉੱਪਰ ਗੋਡਿਆਂ ਅਤੇ ਚਿਤੜਾਂ ਉੱਪਰ ਵੱਖਰੇ ਕੱਪੜੇ ਦੀਆਂ ਟਾਕੀਆਂ ਲੱਗੀਆਂ ਹੁੰਦੀਆਂ ਤੇ ਆਮ ਤੌਰ 'ਤੇ ਜੀਨ ਦੀ ਹੀ ਟਾਕੀਆਂ ਵਾਲੀ ਜੈਕਟ ਪਾਈ ਹੁੰਦੀ। ਸਕੂਲੋਂ ਆਉਂਦੇ ਵੇਲੇ ਉਹਦੇ ਕੋਲ ਕਦੀ ਕੋਈ ਕਿਤਾਬ ਨਾ ਹੁੰਦੀ। ਖੱਬੇ ਹੱਥ ਵਿਚ ਸਿਗਰਟਾਂ ਦੀ ਡੱਬੀ ਫੜੀ ਹੁੰਦੀ ਤੇ ਸੱਜੇ ਹੱਥ ਨਾਲ ਉਹ ਸਿਗਰਟ ਪੀਂਦੀ ਤੇ ਇਸੇ ਹੱਥ ਦੇ ਅੰਗੂਠੇ ਨਾਲ ਆਪਣੇ ਲੰਮੇ ਲਾਲ ਭਾਅ ਮਾਰਦੇ ਵਾਲਾਂ ਨੂੰ ਕੰਨਾਂ ਤੋਂ ਪਿੱਛੇ ਸੁੱਟਦੀ। ਪੈਰੀਂ ਪਾਏ ਵੱਡੇ ਵੱਡੇ ਚਮੜੇ ਦੇ ਬੂਟਾਂ ਨੂੰ 'ਸਾਈਡਵਾਕ' ਦੇ ਸੀਮਿੰਟ 'ਤੇ ਜ਼ੋਰ ਜ਼ੋਰ ਨਾਲ ਮਾਰ ਕੇ ਤੁਰਦੀ। ਉਹਦੀ ਤੋਰ ਤੋਂ ਲਗਦਾ ਕਿ ਉਹਦੇ ਮੋਹਰੇ ਦੁਨੀਆਂ ਦੀ ਕੋਈ ਤਾਕਤ ਨਹੀਂ ਖੜ੍ਹ ਸਕਦੀ। ਉਹ ਹਰ ਚੀਜ਼ ਨੂੰ ਲਿਤਾੜ ਕੇ ਬੇਪਰਵਾਹ ਸਿਗਰਟ ਪੀਂਦੀ ਤੁਰੀ ਜਾ ਸਕਦੀ ਹੈ। ਪਰ ਹੁਣ ਉਹਦੀ ਤੋਰ ਤੇ ਪਹਿਰਾਵਾ ਸਭ ਕੁਝ ਬਦਲ ਚੁੱਕਾ ਸੀ।

ਅਬੋਰਸ਼ਨ ਵਾਲੀ ਘਟਨਾ ਨੇ ਜੈਨੀ ਨੂੰ ਬਹੁਤ ਬਦਲ ਦਿੱਤਾ। ਪੂਰਾ ਇਕ ਸਾਲ ਉਹਨੇ ਕਿਸੇ ਮੁੰਡੇ ਨਾਲ ਦੋਸਤੀ ਨਾ ਪਾਈ। ਇਸੇ ਸਮੇਂ ਦੌਰਾਨ ਉਹਨੇ ਕੰਮ ਤੋਂ ਬਾਅਦ ਰਾਤ ਨੂੰ ਸਕੂਲ ਜਾ ਕੇ ਟਾਈਪ ਤੇ ਬੁੱਕ-ਕੀਪਿੰਗ ਦੇ ਕੋਰਸ ਕਰ ਲਏ। ਇਹ ਕੋਰਸ ਉਹਨੇ ਸਤੰਬਰ ਤੋਂ ਲੈ ਕੇ ਅਗਲੇ ਸਾਲ ਦੇ ਅਖੀਰ ਤੱਕ ਖਤਮ ਕਰ ਲਏ। ਅਪਰੈਲ ਵਿਚ ਹੀ ਉਹਨੇ ਰੈਸਟੋਰੈਂਟ ਵਿਚੋਂ ਕੰਮ ਛੱਡ ਕੇ ਇਕ ਬੀਮਾ ਕੰਪਨੀ ਦੇ ਦਫਤਰ ਵਿਚ ਕੰਮ ਭਾਲ ਲਿਆ। ਕੰਮ 'ਤੇ ਆਉਣ ਜਾਣ ਲਈ ਜੈਨੀ ਨੇ ਆਪਣੇ ਬਚਾਏ ਪੈਸਿਆਂ ਨਾਲ ਇਕ ਪੁਰਾਣੀ ਕਾਰ ਖਰੀਦ ਲਈ।

ਇਨ੍ਹਾਂ ਤਬਦੀਲੀਆਂ ਨੇ ਜੈਨੀ ਨੂੰ ਇਕ ਬਿਲਕੁਲ ਵੱਖਰੀ ਕੁੜੀ ਬਣਾ ਦਿੱਤਾ। ਮਾਰਚ ਦੇ ਅਖੀਰ ਵਿਚ ਜਦੋਂ ਚੈਰੀ ਦੇ ਦਰੱਖਤ ਜਾਮਣੀ ਰੰਗੇ ਫੁੱਲਾਂ ਨਾਲ ਭਰੇ ਹੁੰਦੇ ਹਨ, ਇਕ ਦਿਨ

ਮੈਂ ਜੈਨੀ ਨੂੰ ਘਰ ਦੇ ਮੋਹਰੇ ਖੜ੍ਹੇ ਦੇਖਿਆ। ਕਈ ਦਿਨਾਂ ਦੀ ਬਦਲਵਾਈ ਤੇ ਮੀਂਹ ਤੋਂ ਬਾਅਦ ਸੂਰਜ ਨਿਕਲਿਆ ਸੀ ਤੇ ਸੜਕ ਦੇ ਦੋਹੀਂ ਪਾਸੀਂ ਲੱਗੇ ਚੈਰੀ ਦੇ ਦਰੱਖਤਾਂ ਨੇ ਜਿਵੇਂ ਸਾਰੇ ਆਸੇ ਪਾਸੇ ਨੂੰ ਇਕ ਨਵਾਂ ਰੂਪ ਤੇ ਜਵਾਨੀ ਚਾੜ੍ਹ ਦਿੱਤੀ ਹੋਵੇ। ਆਪਣੇ ਘਰ ਮੋਹਰੇ ਖੜ੍ਹੀ ਜੈਨੀ ਚੈਰੀ ਦੇ ਫੁੱਲਾਂ ਦਾ ਇਕ ਖ਼ੁਸ਼ਬੂਦਾਰ ਗੁੱਛਾ ਹੀ ਜਾਪ ਰਹੀ ਸੀ। ਜੈਨੀ ਦੇ ਇਸ ਬਦਲੇ ਰੰਗ ਰੂਪ ਤੇ ਤੌਰ ਤਰੀਕਿਆਂ ਨੂੰ ਦੇਖ ਕੇ ਡੱਗ ਬੇਹੱਦ ਖੁਸ਼ ਹੁੰਦਾ। ਉਹਨੇ ਇਕ ਦਿਨ ਮਾਣ ਨਾਲ ਮੈਨੂੰ ਦੱਸਿਆ, "ਮੈਨੂੰ ਪਤਾ ਸੀ ਪਈ ਉਹਨੇ ਠੀਕ ਹੋ ਜਾਣੈ – ਅਖੀਰ ਨੂੰ ਉਹ ਧੀ ਤਾਂ ਮੇਰੀ ਹੀ ਹੈ।" ਫੇਰ ਉਹਨੇ ਥੋੜ੍ਹਾ ਸੰਜੀਦਾ ਹੁੰਦਿਆਂ ਕਿਹਾ, "ਕੁੜੀ ਏਨੀ ਮਾੜੀ ਨਹੀਂ। ਅੱਜ ਕੱਲ ਜ਼ਮਾਨਾ ਈ ਏਦਾਂ ਦਾ ਆ ਨਿਆਣੇ ਕੀ ਕਰਨ?"

ਅਗਲੇ ਚਾਰ ਪੰਜ ਮਹੀਨੇ ਮੈਂ ਜੈਨੀ ਨੂੰ ਇਕ ਦੋ ਵਾਰ ਤੋਂ ਵੱਧ ਨਹੀਂ ਦੇਖਿਆ। ਸਤੰਬਰ ਦੇ ਦਿਨਾਂ ਵਿਚ ਜਦੋਂ ਥੋੜ੍ਹੀ ਥੋੜ੍ਹੀ ਠੰਢ ਸ਼ੁਰੂ ਹੁੰਦੀ ਹੈ ਮੈਂ ਇਕ ਦਿਨ ਉਹਨੂੰ ਉਹਦੇ ਤੋਂ ਜ਼ਰਾ ਵੱਡੀ ਉਮਰ ਦੇ ਚੰਗੇ ਬਣੇ ਠਣੇ ਮੁੰਡੇ ਨਾਲ ਕਾਰ 'ਚੋਂ ਉੱਤਰ ਕੇ ਘਰ ਦੇ ਅੰਦਰ ਜਾਂਦਿਆਂ ਦੇਖਿਆ। ਮਿਸਿਜ਼ ਐਮਰੀ ਨੇ ਇਕ ਦਿਨ ਦੱਸਿਆ ਸੀ ਕਿ ਨੂੰ ਹੁਣ ਇਸ ਮੁੰਡੇ ਨਾਲ ਵਿਆਹ ਕਰਾਉਣਾ ਚਾਹੁੰਦੀ ਹੈ। ਮਿਸਿਜ਼ ਐਮਰੀ ਦੀਆਂ ਗੱਲਾਂ ਤੋਂ ਲਗਦਾ ਸੀ ਕਿ ਉਹ ਵੀ ਹੁਣ ਜੈਨੀ ਨੂੰ ਏਨਾ ਬੁਰਾ ਨਹੀਂ ਸੀ ਸਮਝਦੀ ਤੇ ਡੱਗ ਵਾਂਗ ਉਹ ਵੀ ਜੈਨੀ ਦੀ ਪਸੰਦ ਦੇ ਮੁੰਡੇ ਨੂੰ ਉਹਦੇ ਲਈ ਠੀਕ ਸਮਝਦੀ ਸੀ। ਮਿਸਿਜ਼ ਐਮਰੀ ਦੇ ਬਦਲੇ ਰੁੱਖ ਦਾ ਇਕ ਕਾਰਨ ਹੋਰ ਵੀ ਸੀ। ਜਿਥੇ ਪਹਿਲਾਂ ਜੈਨੀ ਮਿਸਿਜ਼ ਐਮਰੀ ਨਾਲ ਕਦੀ ਵੀ ਚੰਗੀ ਤਰ੍ਹਾਂ ਨਹੀਂ ਸੀ ਬੋਲੀ ਹੁਣ ਉਹ ਕਈ ਵਾਰੀ ਉਹਦੇ ਕੋਲ ਆ ਜਾਂਦੀ ਤੇ ਉਹਦੇ ਨਾਲ ਕਿੰਨਾ ਕਿੰਨਾ ਚਿਰ ਬੜੀਆਂ ਸਿਆਣੀਆਂ ਸਿਆਣੀਆਂ ਗੱਲਾਂ ਕਰਦੀ ਰਹਿੰਦੀ। ਸਾਰਿਆਂ ਦੀ ਰਾਏ ਸੀ ਕਿ ਉਹਨੇ ਜੀਵਨ ਨੂੰ ਸਮਝਣਾ ਸ਼ੁਰੂ ਕਰ ਦਿੱਤਾ ਸੀ। ਤੇ ਹੁਣ ਉਹ ਜੀਵਨ ਦੇ ਔਖੇ ਸਮੇਂ 'ਚੋਂ ਪਾਰ ਹੋ ਗਈ ਸੀ। ਇਸ ਗੱਲ ਦੀ ਕਿਸ ਨੂੰ ਖਬਰ ਸੀ ਕਿ ਜੈਨੀ ਦੇ ਜੀਵਨ ਵਿਚ ਆਈ ਇਹ ਤਬਦੀਲੀ ਹੀ ਉਸ ਦੀ ਮੌਤ ਦਾ ਕਾਰਨ ਬਣੇਗੀ।

ਸੜਕ ਦੇ ਦੂਜੇ ਪਾਸੇ ਦੀਆਂ ਚਿੱਠੀਆਂ ਵੰਡਦਾ ਜਦੋਂ ਮੈਂ ਮਿਸਿਜ਼ ਐਮਰੀ ਦੇ ਘਰ ਗਿਆ ਤਾਂ ਉਹ ਵੀ ਦਰਾਂ ਵਿਚ ਆ ਗਈ ਤੇ ਮੇਰੇ ਨਾਲ ਜੈਨੀ ਦੀਆਂ ਗੱਲਾਂ ਕਰਨ ਲੱਗੀ। ਉਹਦੀਆਂ ਅੱਖਾਂ ਵਿਚ ਹੰਝੂ ਡਿੱਗ ਡਿੱਗ ਕਰਦੇ ਸਨ। ਅਸੀਂ ਕਿੰਨੀ ਦੇਰ ਇਸ ਘਟਨਾ ਬਾਰੇ ਗੱਲਾਂ ਕਰਦੇ ਰਹੇ। ਇਹ ਘਟਨਾ ਸ਼ੁਕਰਵਾਰ ਰਾਤ ਨੂੰ ਵਾਪਰੀ।

ਜੈਨੀ ਨੇ ਜਿਸ ਮੁੰਡੇ ਨਾਲ ਹੁਣ ਦੋਸਤੀ ਪਾਈ ਸੀ ਉਹਦਾ ਨਾਂ ਡੇਵਿਡ ਸੀ। ਸ਼ੁਕਰਵਾਰ ਦੁਪਹਿਰੇ ਹੀ ਡੇਵਿਡ ਨੇ ਕੰਮ 'ਤੇ ਫੋਨ ਕਰਕੇ ਉਹਨੂੰ ਘਰੋਂ ਛੇ ਵਜੇ ਚੁੱਕਣ ਦਾ ਵਾਇਦਾ ਕਰ ਲਿਆ ਸੀ। ਉਹਨਾਂ ਕੋਈ ਨਵੀਂ ਫਿਲਮ ਦੇਖਣੀ ਸੀ। ਡੇਵਿਡ ਦੇ ਫੋਨ ਆਉਣ ਬਾਅਦ ਜੈਨੀ ਉਹਦੇ ਬਾਰੇ ਹੀ ਸੋਚਦੀ ਰਹੀ ਸੀ। ਉਹਨਾਂ ਨੂੰ ਲਗਾਤਾਰ ਇਕ ਦੂਜੇ ਨੂੰ ਮਿਲਦਿਆਂ ਕਈ ਮਹੀਨੇ ਹੋ ਗਏ ਸਨ। ਜੈਨੀ ਡੇਵਿਡ ਨੂੰ ਪਸੰਦ ਕਰਦੀ ਸੀ। ਉਹਨੂੰ ਲਗਦਾ ਕਿ ਡੇਵਿਡ ਵੀ ਉਹਨੂੰ ਚਾਹੁੰਦਾ ਸੀ। ਉਹਨਾਂ ਦੀ ਮਿਤਰਤਾ ਇਥੋਂ ਤੱਕ ਜਾ ਪਹੁੰਚੀ ਸੀ ਕਿ ਉਹ ਇਕ ਦੋ ਵਾਰ ਵਿਆਹ ਕਰਾਉਣ ਬਾਰੇ ਗੱਲਾਂ ਕਰ ਚੁੱਕੇ ਸਨ। ਉਹ ਇਕ ਦੂਜੇ ਦੇ ਸਾਥ ਵਿਚ ਅਕਸਰ ਚੰਗਾ ਸਮਾਂ ਬਿਤਾਉਂਦੇ। ਪਰ ਪਿਛਲੀਆਂ ਇਕ ਦੋਂਹ ਮਿਲਣੀਆਂ ਦੌਰਾਨ ਉਹਨਾਂ ਵਿਚ ਕੁਝ ਖਿਚੋ ਤਾਣ ਜਿਹੀ ਆ ਗਈ ਸੀ।

ਜਦੋਂ ਉਹਨਾਂ ਇਕ ਦੂਜੇ ਨਾਲ ਜਾਣਾ ਸ਼ੁਰੂ ਕੀਤਾ ਤਾਂ ਕੁਝ ਮਿਲਣੀਆਂ ਬਾਅਦ ਡੇਵਿਡ ਨੇ ਜੈਨੀ ਨਾਲ ਹਮਬਿਸਤਰ ਹੋਣ ਦੀ ਕੋਸ਼ਿਸ਼ ਕੀਤੀ। ਪਰ ਜੈਨੀ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਉਹ ਅਜੇ ਉਹਦੇ ਨਾਲ ਏਨੀ ਦੂਰ ਜਾਣ ਲਈ ਤਿਆਰ ਨਹੀਂ। ਡੇਵਿਡ ਅਕਸਰ ਕੋਸ਼ਿਸ਼ ਕਰਦਾ ਪਰ ਜੈਨੀ ਉਸ ਨੂੰ ਹਰ ਵਾਰ ਟਾਲ ਦਿੰਦੀ। ਪਰ ਪਿਛਲੀਆਂ ਦੋਂਹ ਕੁ ਮਿਲਣੀਆਂ ਦੌਰਾਨ ਡੇਵਿਡ ਕੁਝ ਹੱਦੋਂ ਵੱਧ ਰਿਹਾ ਸੀ ਤੇ ਜੈਨੀ ਰਾਜ਼ੀ ਨਹੀਂ ਸੀ ਹੋ ਰਹੀ। ਇਸ ਕਸ਼ਮਕਸ਼ ਨੇ ਉਹਨਾਂ ਅੰਦਰ ਇਕ ਦੂਜੇ ਵਿਰੁੱਧ ਕੁਝ ਔਖ ਭਰ ਦਿੱਤੀ।

ਪਿਛਲੀ ਵਾਰੀ ਡੇਵਿਡ ਨੂੰ ਮਿਲਣ ਤੋਂ ਬਾਅਦ ਜੈਨੀ ਨੇ ਸਾਰੇ ਮਾਮਲੇ ਬਾਰੇ ਕਾਫੀ ਸੋਚਿਆ। ਆਪਣੀਆਂ ਸੋਚਾਂ ਅੰਦਰ ਉਹ ਕਈ ਵਾਰੀ ਆਪਣੇ ਆਪ ਨੂੰ ਕਸੂਰਵਾਰ ਠਹਿਰਾਉਂਦੀ। ਕਦੀ ਉਹਨੂੰ ਲਗਦਾ ਕਿ ਜੇ ਉਹਨੇ ਡੇਵਿਡ ਦੀ ਮਰਜ਼ੀ ਮੁਤਾਬਕ ਨਾ ਕੀਤਾ ਤਾਂ ਉਹ ਡੇਵਿਡ ਨੂੰ ਸਦਾ ਲਈ ਗੁਆ ਲਏਗੀ। ਪਰ ਹਰ ਸੋਚ ਮਗਰੋਂ ਉਹ ਫਿਰ ਆਪ ਨੂੰ ਠੀਕ ਸਿੱਧ ਕਰ ਲੈਂਦੀ। ਉਹਨੂੰ ਹਸਪਤਾਲ 'ਚ ਬਿਤਾਏ ਉਹ ਪਲ ਰਹਿ ਰਹਿ ਯਾਦ ਆਉਂਦੇ ਜਦੋਂ ਉਹ ਅਬੋਰਸ਼ਨ ਕਰਾਉਣ ਲਈ ਗਈ ਸੀ। ਹਸਪਤਾਲ ਵਿਚ ਹੀ ਉਸਨੇ ਆਪਣੇ ਆਪ ਨੂੰ ਬਦਲਣ ਦਾ ਪ੍ਰਣ ਕੀਤਾ ਸੀ। ਤੇ ਨਾਲ ਹੀ ਉਸਨੇ ਇਸ ਗੱਲ ਦਾ ਫੈਸਲਾ ਕੀਤਾ ਕਿ ਉਹ ਵਿਆਹ ਕਰਾਉਣ ਤੋਂ ਪਹਿਲਾਂ ਕਿਸੇ ਨਾਲ ਵੀ ਹਮਬਿਸਤਰ ਨਹੀਂ ਹੋਵੇਗੀ। ਅਬੋਰਸ਼ਨ ਕਰਾਉਣ ਤੋਂ ਬਾਅਦ ਉਹਦੇ ਅੰਦਰੋਂ ਉਂਝ ਵੀ ਉਹ ਪਹਿਲਾਂ ਵਾਲੀ ਪਸ਼ੂਆਂ ਵਾਲੀ ਅੰਨੀ ਕਾਮਿਕ ਭੁੱਖ ਜਿਵੇਂ ਮਰ ਗਈ ਸੀ। ਜਦੋਂ ਕਦੇ ਉਹ ਡੇਵਿਡ ਨਾਲ ਹੁੰਦੀ ਤੇ ਉਹ ਇਕ ਦੂਜੇ ਨਾਲ ਕਲੋਲ ਕਰਦੇ ਇਕ ਦੂਜੇ ਦੇ ਅੰਗਾਂ ਨੂੰ ਛੇੜਦੇ ਤਾਂ ਹੀ ਕਦੇ ਉਹਦੇ ਅੰਦਰ ਮੱਠੀ ਜਿਹੀ ਖਾਹਿਸ਼ ਜਾਗਦੀ ਨਹੀਂ ਤਾਂ ਹੁਣ ਉਹ ਕਦੇ ਕਾਮ ਦੀ ਪਹਿਲਾਂ ਵਾਂਗ ਲੋੜ ਮਹਿਸੂਸ ਨਾ ਕਰਦੀ ਤੇ ਨਾ ਹੀ ਇਹੋ ਜਿਹੀਆਂ ਸੋਚਾਂ ਵਿਚ ਪੈਂਦੀ। ਆਪਣੇ ਨਾਲ ਕੰਮ ਕਰਦੀ ਕੁੜੀ ਲੁਸੀ ਨਾਲ ਇਕ ਦਿਨ ਡੇਵਿਡ ਤੇ ਆਪਣੀਆਂ ਗੱਲਾਂ ਕਰਦਿਆਂ ਉਹਨੇ ਕਿਹਾ ਸੀ, "ਸ਼ਾਇਦ ਹੁਣ ਮੈਂ ਕਾਮ ਨੂੰ ਨਫਰਤ ਕਰਨ ਲੱਗ ਪਈ ਹਾਂ।" ਇਹੋ ਜਿਹੀਆਂ ਸੋਚਾਂ ਬਾਅਦ ਉਹਨੂੰ ਡੇਵਿਡ 'ਤੇ ਤਰਸ ਆਉਣ ਲੱਗ ਪੈਂਦਾ। ਪਰ ਉਹਨੇ ਵਿਆਹ ਤੋਂ ਪਹਿਲਾਂ ਡੇਵਿਡ ਨਾਲ ਜਾਂ ਕਿਸੇ ਹੋਰ ਨਾਲ ਵੀ ਕੁਝ ਨਾ ਕਰਨ ਦਾ ਆਪਣਾ ਫੈਸਲਾ ਪੱਕਾ ਰੱਖਿਆ।

ਡੇਵਿਡ ਕੁੜੀਆਂ ਦੇ ਮਾਮਲੇ ਵਿਚ ਆਪਣੇ ਆਪ ਨੂੰ ਹਮੇਸ਼ਾਂ ਕੱਚਾ ਸਮਝਦਾ ਸੀ। ਸਕੂਲ ਦੇ ਸਮੇਂ ਉਹਨੇ ਸਿਰਫ ਇਕ ਹੀ ਕੁੜੀ ਨਾਲ ਦੋਸਤੀ ਕੀਤੀ ਸੀ। ਉਹ ਕੁੜੀ ਵੀ ਹਾਈ ਸਕੂਲ ਖਤਮ ਹੋਣ ਤੋਂ ਵਰ੍ਹਾ ਪਹਿਲਾਂ ਹੀ ਵੈਨਕੂਵਰੋਂ ਕਿਸੇ ਹੋਰ ਜਗ੍ਹਾ ਚਲੇ ਗਈ ਸੀ। ਸਕੂਲ ਤੋਂ ਬਾਅਦ ਜਦੋਂ ਦਾ ਉਹ ਕੰਮ ਕਰਨ ਲੱਗਾ ਸੀ ਉਹ ਕਿਸੇ ਵੀ ਕੁੜੀ ਨਾਲ ਕਿਸੇ ਕਿਸਮ ਦੇ ਸੰਬੰਧ ਕਾਇਮ ਨਾ ਕਰ ਸਕਿਆ। ਉਂਝ ਵੀ ਉਹ ਬੜਾ ਸੰਗਾਊ ਤੇ ਚੁੱਪ ਰਹਿਣ ਵਾਲਾ ਮੁੰਡਾ ਸੀ। ਸਕੂਲ ਸਮੇਂ ਮੁੰਡੇ ਕਈ ਵਾਰੀ ਉਹਦੀ ਇਸ ਕਮਜ਼ੋਰੀ ਕਰਕੇ ਉਹਨੂੰ ਛੇੜਨ ਦੀ ਕੋਸ਼ਿੰਸ਼ ਕਰਦੇ ਪਰ ਉਹਦੇ ਦਿਓ ਵਰਗੇ ਸਰੀਰ ਵਲ ਦੇਖ ਕੇ ਉਹਨਾਂ ਦਾ ਹੌਂਸਲਾ ਨਾ ਪੈਂਦਾ। ਉਹ ਸਕੂਲ ਦੀ ਫੁੱਟਬਾਲ ਦੀ ਟੀਮ ਵਿਚ ਖੇਡਦਾ ਸੀ। ਉਹਦੇ ਵਿਚ ਬੇਤਹਾਸ਼ਾ ਜ਼ੋਰ ਸੀ। ਕੁੜੀਆਂ ਦੇ ਮਾਮਲੇ ਵਿਚ ਜਦੋਂ ਉਹ ਹੋਰ ਮੁੰਡਿਆਂ ਕੋਲੋਂ ਉਹਨਾਂ ਦੀਆਂ ਕਹਾਣੀਆਂ ਸੁਣਦਾ ਤਾਂ ਉਹਨੂੰ ਯਕੀਨ ਨਾ ਆਉਂਦਾ। ਜੈਨੀ ਨਾਲ ਉਹਦਾ ਮੇਲ ਇਕ ਪਾਰਟੀ ਵਿਚ ਹੋਇਆ। ਜੈਨੀ ਵੀ ਉਹਦੇ ਵਾਂਗ ਚੁੱਪ ਕਰਕੇ ਇਕ ਪਾਸੇ ਬੈਠੀ ਸੀ। ਉਹ ਦੋਵੇਂ ਬਾਕੀਆਂ ਵਾਂਗ ਨੱਚ ਗਾ ਨਹੀਂ

ਸਨ ਰਹੇ। ਇਕ ਦੋਸਤ ਦੀ ਹੱਲਾਸ਼ੇਰੀ ’ਤੇ ਡੇਵਿਡ ਨੇ ਜੈਨੀ ਨੂੰ ਬੁਲਾਇਆ। ਉਹ ਦੋਵੇਂ ਗੱਲੀਂ ਪੈ ਗਏ। ਸਕੂਲ ਸਮੇਂ ਦੀਆਂ ਉਹਨਾਂ ਦੀਆਂ ਕਈ ਗੱਲਾਂ ਸਾਂਝੀਆਂ ਨਿਕਲੀਆਂ। ਤੇ ਫੇਰ ਜੈਨੀ ਨੇ ਉਹਦੇ ਨਾਲ ਅਗਲੇ ਹਫਤੇ ਫਿਲਮ ਦੇਖਣ ਜਾਣਾ ਮੰਨ ਲਿਆ ਸੀ ਕਿਉਂਕਿ ਡੇਵਿਡ ਨੂੰ ਉਸ ਵਿਚ ਉਸ ਕਿਸਮ ਦੇ ਬੰਦੇ ਦੀ ਝਲਕ ਦਿਸੀ ਜਿਸ ਕਿਸਮ ਦੇ ਬੰਦੇ ਦੀ ਉਹਨੂੰ ਤਲਾਸ਼ ਸੀ।

ਡੇਵਿਡ ਨੇ ਛੇ ਵਜੇ ਆ ਕੇ ਜੈਨੀ ਦੇ ਘਰ ਅੱਗੇ ਕਾਰ ਦਾ ਹਾਰਨ ਵਜਾਇਆ। ਜੈਨੀ ਨੇ ਹਲਕੇ ਨੀਲੇ ਰੰਗ ਦਾ ਪੈਂਟ ਸੂਟ, ਉੱਪਰ ਹਲਕੇ ਲਾਲ ਰੰਗ ਦਾ ਚਮੜੇ ਦਾ ਲੰਮਾ ਕੋਟ ਪਾਇਆ ਹੋਇਆ ਸੀ। ਇਹਨਾਂ ਕੱਪੜਿਆਂ ਵਿਚ ਉਹ ਚੁਸਤ ਤੇ ਇਕ ਸਿਆਣੀ ਸੁਲਝੀ ਹੋਈ ਕੁੜੀ ਜਾਪਦੀ ਸੀ।

ਜੈਨੀ ਫਿਲਮ ਦੇਖਣ ਤੋਂ ਪਹਿਲਾਂ ਕਿਸੇ ਰੈਸਟੋਰੈਂਟ ਵਿਚ ਖਾਣੇ ਲਈ ਜਾਣਾ ਚਾਹੁੰਦੀ ਸੀ। ਪਰ ਡੇਵਿਡ ਦੀ ਜ਼ਿਦ ’ਤੇ ਉਹਨਾਂ ਨੇ ਏ। ਐਂਡ। ਡਬਲਿਊ। ਵਾਲਿਆਂ ਦਿਓਂ ਕਾਰ ਵਿਚ ਬੈਠਿਆਂ ਹੀ ਹੈਮਬਰਗਰ ਤੇ ਚਿਪਸ ਲੈ ਲਏ। ਉਹਨਾਂ ਫਿਲਮ ਇਕ ਡਰਾਈਵ-ਇੰਨ ਵਿਚ ਦੇਖਣੀ ਸੀ। ਸਿਆਲ ਦੇ ਦਿਨੀ ਹਨੇਰਾ ਬੜੀ ਛੇਤੀ ਹੋ ਜਾਂਦਾ ਹੈ ਤੇ ਡਰਾਈਵ-ਇੰਨ ਵਿਚ ਸ਼ੋਅ ਵੀ ਸੱਤ-ਸਾਢੇ ਸੱਤ ਦੁਆਲੇ ਸ਼ੁਰੂ ਹੋ ਜਾਂਦਾ ਹੈ। ਜਿਹੜੀ ਡਰਾਈਵ-ਇੰਨ ਵਿਚ ਉਹਨਾਂ ਜਾਣ ਦਾ ਫੈਸਲਾ ਕੀਤਾ ਸੀ ਉਹ ਉਹਨਾਂ ਦੇ ਘਰ ਤੋਂ ਪੰਦਰਾਂ ਵੀਹ ਮੀਲ ਦੂਰ ਸੀ ਤੇ ਉਹਨਾਂ ਨੂੰ ਉੱਥੇ ਪਹੁੰਚਣ ਲਈ ਪੱਚੀ ਤੀਹ ਮਿੰਟ ਚਾਹੀਦੇ ਸਨ। ਇਸ ਕਰਕੇ ਉਹਨਾਂ ਕਾਹਲੀ ਕਾਹਲੀ ਹੈਮਬਰਗਰ ਨਬੇੜੇ ਤੇ ਉੱਧਰ ਨੂੰ ਚੱਲ ਪਏ। ਜਦੋਂ ਉਹ ਡਰਾਈਵ-ਇੰਨ ਵਿਚ ਪਹੁੰਚੇ ਤਾਂ ਫਿਲਮ ਅਜੇ ਸ਼ੁਰੂ ਨਹੀਂ ਸੀ ਹੋਈ। ਜੈਨੀ ਕਾਰ ਵਿਚੋਂ ਨਿਕਲ ਕੇ ਬਾਥਰੂਮ ਚਲੇ ਗਈ। ਡੇਵਿਡ ਨੇ ਕਾਰ ਦੇ ਟਰੰਕ ਵਿਚੋਂ ਕੈਨੇਡੀਅਨ ਕਲੱਬ ਦੀ ਬੋਤਲ, ਸੈਵਨ-ਅੱਪ ਤੇ ਪੇਪਰ ਦੇ ਗਲਾਸ ਕੱਢ ਕੇ ਕਾਰ ਦੀ ਪਿਛਲੀ ਸੀਟ ’ਤੇ ਰੱਖ ਲਏ।

ਆਮ ਦੀ ਤਰ੍ਹਾਂ ਉਸ ਰਾਤ ਵੀ ਡਰਾਈਵ-ਇੰਨ ਵਿਚ ਦੋ ਫਿਲਮਾਂ ਸਨ। ਦੋਵੇਂ ਹੀ ਕਾਮ ਤੇ ਤਸ਼ੱਦਦ ਨਾਲ ਭਰੀਆਂ ਹੋਈਆਂ। ਜੈਨੀ ਨੇ ਫਿਲਮਾਂ ਬਾਰੇ ਕੁਝ ਕਿੰਤੂ ਕੀਤੇ। ਡੇਵਿਡ ਦਾ ਉਂਝ ਹੀ ਫਿਲਮਾਂ ਵੱਲ ਕੋਈ ਬਹੁਤਾ ਧਿਆਨ ਨਹੀਂ ਸੀ। ਉਸ ਨੂੰ ਇਸ ਗੱਲ ਦੀ ਕੋਈ ਪਰਵਾਹ ਨਹੀਂ ਸੀ ਕਿ ਫਿਲਮਾਂ ਵਿਚ ਨਾ ਕੋਈ ਚੰਗੀ ਅਦਾਕਾਰੀ ਸੀ ਨਾ ਸੀਨਰੀ ਤੇ ਨਾ ਹੀ ਕੋਈ ਕਹਾਣੀ। ਲਗਦਾ ਸੀ ਜਿਵੇਂ ਸਿਰਫ ਤਸ਼ੱਦਦ ਤੇ ਕਾਮ ਦੇ ਸੀਨਾਂ ਦੁਆਲੇ ਹੀ ਫਿਲਮਾਂ ਉਸਾਰੀਆਂ ਗਈਆਂ ਹੋਣ। ਡੇਵਿਡ ਤੇ ਜੈਨੀ ਫਿਲਮਾਂ ਦੌਰਾਨ ਥੋੜ੍ਹੀ ਥੋੜ੍ਹੀ ਸ਼ਰਾਬ ਪੀਂਦੇ ਰਹੇ। ਤੇ ਨਾਲੇ ਖਿੱਲਾਂ ਖਾਂਦੇ ਰਹੇ। ਵਿਚ ਵਿਚ ਜਦੋਂ ਕੋਈ ਜ਼ਿਆਦਾ ਕਾਮਿਕ ਸੀਨ ਆ ਜਾਂਦਾ ਤਾਂ ਉਹ ਇਕ ਦੂਜੇ ਨੂੰ ਹੋਰ ਜ਼ੋਰ ਨਾਲ ਚੁੰਬੜ ਜਾਂਦੇ ਤੇ ਕਿੰਨੀ ਕਿੰਨੀ ਦੇਰ ਚੁੰਮਣਾਂ ਦਾ ਸਿਲਸਿਲਾ ਚਲਦਾ ਰਹਿੰਦਾ। ਰਾਤ ਦੇ ਸਾਢੇ ਗਿਆਰਾਂ ਵਜੇ ਉਹ ਸ਼ੋਅ ਵਿਚੋਂ ਨਿਕਲੇ। ਡੇਵਿਡ ਜੈਨੀ ਨਾਲੋਂ ਕੁਝ ਜ਼ਿਆਦਾ ਨਸ਼ੇ ਵਿਚ ਸੀ। ਪਰ ਫੇਰ ਵੀ ਅਜੇ ਉਹ ਕਿਸੇ ਤਰ੍ਹਾਂ ਵੀ ਸ਼ਰਾਬੀ ਨਹੀਂ ਸੀ।

ਰਾਤ ਠੰਡੀ ਪਰ ਨਿੱਖਰੀ ਹੋਈ ਸੀ। ਘਰ ਜਾਣ ਤੋਂ ਪਹਿਲਾਂ ਡੇਵਿਡ ਥੋੜ੍ਹਾ ਚਿਰ ਇੱਧਰ ਉੱਧਰ ਕਾਰ ਵਿਚ ਘੁੰਮਣਾ ਚਾਹੁੰਦਾ ਸੀ। ਪਹਿਲਾਂ ਤਾਂ ਜੈਨੀ ਨੇ ਨਾਂਹ ਨੁਕਰ ਕੀਤੀ ਪਰ ਫੇਰ

ਨਿੱਖਰੀ ਰਾਤ ਵੱਲ ਦੇਖਦਿਆਂ ਉਹ ਵੀ ਰਜ਼ਾਮੰਦ ਹੋ ਗਈ। ਹੇਸਟਿੰਗ ਸਟਰੀਟ 'ਤੇ ਕਾਰ ਚਲਾਉਂਦੇ ਉਹ ਡਾਉਨ-ਟਾਊਨ ਜਾ ਪਹੁੰਚੇ। ਥੋੜ੍ਹਾ ਚਿਰ ਡਾਉਨ-ਟਾਊਨ ਦੀਆਂ ਰੋਸ਼ਨ ਸੜਕਾਂ 'ਤੇ ਕਾਰ ਘੁਮਾਉਣ ਬਾਅਦ ਡੇਵਿਡ ਨੇ ਕਾਰ ਸਟੇਨਲੀ ਪਾਰਕ ਵਲ ਨੂੰ ਮੋੜ ਲਈ। ਪਾਰਕ ਡਾਉਨ-ਟਾਊਨ ਦੇ ਨੇੜੇ ਹੋਣ ਕਰਕੇ ਉਹ ਛੇਤੀ ਹੀ ਪਾਰਕ ਵਿਚ ਜਾ ਪਹੁੰਚੇ। ਪਾਣੀ ਦੇ ਨਾਲ ਨਾਲ ਬਣੀ ਸੜਕ 'ਤੇ ਉਹ ਹੌਲੀ ਹੌਲੀ ਜਾ ਰਹੇ ਸਨ। ਸਮੁੰਦਰ ਦੇ ਪਾਣੀ ਵਿਚ ਸ਼ਹਿਰ ਦੀਆਂ ਜਗਮਗਾਉਂਦੀਆਂ ਉੱਚੀਆਂ ਇਮਾਰਤਾਂ ਨੱਚਦੀਆਂ ਪ੍ਰਤੀਤ ਹੋ ਰਹੀਆਂ ਸਨ। ਜੈਨੀ ਡੇਵਿਡ ਦੇ ਨਾਲ ਲੱਗ ਕੇ ਬੈਠੀ ਹੋਈ ਸੀ। ਸਿਰ ਨੂੰ ਨਸ਼ਾ ਚੜ੍ਹਾਉਂਦੀ ਸੀਨਰੀ ਦੇ ਨਾਲ ਨਾਲ ਉਹ ਇਕ ਦੂਜੇ ਦੇ ਸਰੀਰਾਂ ਦਾ ਵੀ ਅਨੰਦ ਲੈ ਰਹੇ ਸਨ। ਪਾਣੀ ਦੇ ਕੰਢੇ ਕੰਢੇ ਵਲ ਖਾਂਦੀ ਸੜਕ ਦਰੱਖਤਾਂ ਦੀ ਇਕ ਸੰਘਣੀ ਝਿੜੀ ਵਿਚੋਂ ਲੰਘੀ। ਪਲ ਕੁ ਵਾਸਤੇ ਉਹਨਾਂ ਦੋਹਾਂ ਨੂੰ ਮਹਿਸੂਸ ਹੋਇਆ ਜਿਵੇਂ ਉਹ ਵਸੋਂ ਤੋਂ ਹਜ਼ਾਰਾਂ ਮੀਲ ਦੂਰ ਆ ਗਏ ਹੋਣ।

ਥੋੜ੍ਹਾ ਅੱਗੇ ਜਾ ਕੇ ਡੇਵਿਡ ਨੇ ਸੜਕ ਦੇ ਖੱਬੇ ਪਾਸੇ ਬਣੀ ਇਕ ਕਾਰ ਪਾਰਕ ਵਿਚ ਕਾਰ ਖੜੀ ਕਰ ਲਈ। ਖੁਲ੍ਹੇ ਮੈਦਾਨ ਵਿਚ ਕਿਸੇ ਪਾਸੇ ਕੋਈ ਬੱਤੀ ਨਹੀਂ ਸੀ। ਸਭ ਪਾਸੇ ਹਨੇਰਾ ਹੀ ਹਨੇਰਾ ਸੀ। ਡੇਵਿਡ ਕਾਰ ਖੜ੍ਹੀ ਕਰਕੇ ਗਲਾਸਾਂ ਵਿਚ ਸ਼ਰਾਬ ਪਾਉਣ ਲੱਗ ਪਿਆ। ਪਰ ਜੈਨੀ ਨੇ ਸ਼ਰਾਬ ਪੀਣ ਤੋਂ ਨਾਂਹ ਕਰ ਦਿੱਤੀ ਤੇ ਆਪਣੇ ਲਈ ਸਿਰਫ ਸੈਵਨ-ਅੱਪ ਹੀ ਲਿਆ। ਉਹਨੂੰ ਹਨੇਰੇ ਤੋਂ ਡਰ ਜਿਹਾ ਲੱਗ ਰਿਹਾ ਸੀ। ਉਹਨੇ ਇਕ ਦੋ ਵਾਰੀ ਡੇਵਿਡ ਨੂੰ ਚਲਣ ਲਈ ਵੀ ਕਿਹਾ ਪਰ ਡੇਵਿਡ ਟਾਲ-ਮਟੋਲ ਕਰ ਗਿਆ। ਡੇਵਿਡ ਨੇ ਆਪਣੇ ਗਲਾਸ ਵਿਚ ਇਕ ਭਰਵਾਂ ਪੈੱਗ ਪਾਇਆ ਤੇ ਵਿਚ ਥੋੜ੍ਹਾ ਜਿਹਾ ਸੈਵਨ-ਅੱਪ ਮਿਲਾ ਕੇ ਇਕੋ ਸਾਹੇ ਸਾਰੀ ਪੀ ਗਿਆ। ਕੁਝ ਮਿੰਟਾਂ ਪਿੱਛੋਂ ਡੇਵਿਡ ਨੇ ਫੇਰ ਇਕ ਵੱਡਾ ਪੈੱਗ ਪਾਇਆ ਤੇ ਗਟਾ-ਗਟ ਪੀ ਗਿਆ।

ਡੇਵਿਡ ਦਰਅਸਲ ਜਾਣ ਬੁਝ ਕੇ ਆਪਣੇ ਹੋਸ਼-ਹਵਾਸ ਸ਼ਰਾਬ ਵਿਚ ਗੁਆਣਾ ਚਾਹੁੰਦਾ ਸੀ। ਡਰਾਈਵ-ਇੰਨ ਵਿਚ ਤਿੰਨ ਚਾਰ ਘੰਟੇ ਉਹ ਜੈਨੀ ਦੇ ਨਾਲ ਲੱਗਾ ਪਰਦੇ ਉੱਪਰ ਕਈ ਵਾਰ ਦੁਹਰਾਏ ਗਏ ਕਾਮਿਕ ਸੀਨ ਦੇਖ ਚੁੱਕਾ ਸੀ। ਪਰਦੇ ਉੱਪਰ ਚਲਦੇ ਸੀਨਾਂ ਨੂੰ ਦੇਖਦਾ ਉਹ ਜੈਨੀ ਦੇ ਅੰਗਾਂ ਨਾਲ ਖੇਡਦਾ ਰਿਹਾ ਸੀ। ਜੈਨੀ ਵੀ ਉਹਦੇ ਨਾਲ ਖੇਡਦੀ ਰਹੀ ਸੀ। ਪਰ ਜਦ ਡੇਵਿਡ ਨੇ ਫਿਲਮ ਦੌਰਾਨ ਇਕ ਦੋ ਵਾਰੀ ਜੈਨੀ ਨੂੰ ਕਾਰ ਦੀ ਪਿਛਲੀ ਸੀਟ 'ਤੇ ਚਲਣ ਲਈ ਕਿਹਾ ਸੀ ਤਾਂ ਜੈਨੀ ਇਕ ਦਮ ਝਟਕੇ ਨਾਲ ਉਸ ਤੋਂ ਵੱਖ ਹੋ ਗਈ ਸੀ। ਜੈਨੀ ਨੇ ਡੇਵਿਡ ਨੂੰ ਸਖਤੀ ਨਾਲ ਤਾੜਨਾ ਕੀਤੀ ਸੀ ਕਿ ਉਹ ਬੰਦਿਆਂ ਵਾਂਗ ਬੈਠੇ। ਇਸੇ ਤਰ੍ਹਾਂ ਪਹਿਲਾਂ ਵੀ ਕਈ ਵਾਰ ਹੋਇਆ ਸੀ।

ਡੇਵਿਡ ਇਸ ਗੱਲ ਤੋਂ ਹਮੇਸ਼ਾਂ ਹੈਰਾਨ ਤੇ ਔਖਾ ਹੋ ਜਾਂਦਾ। ਉਹ ਹਰ ਵਾਰੀ ਆਪਣੇ ਆਪ ਨੂੰ ਘਟੀਆ ਮਹਿਸੂਸ ਕਰਦਾ। ਜਦ ਕਦੇ ਉਹ ਕੰਮ 'ਤੇ ਹੋਰ ਉਹਦੀ ਉਮਰ ਦੇ ਮੁੰਡਿਆਂ ਦੀਆਂ ਉਹਨਾਂ ਦੀਆਂ 'ਡੇਟਾਂ' ਬਾਰੇ ਗੱਲਾਂ ਸੁਣਦਾ ਤਾਂ ਹੈਰਾਨ ਰਹਿ ਜਾਂਦਾ। ਇਹਦੇ ਨਾਲ ਉਹਦੇ ਅੰਦਰ ਘਟੀਆਪਨ ਦਾ ਅਹਿਸਾਸ ਹੋਰ ਵੀ ਤਿੱਖਾ ਹੋ ਜਾਂਦਾ। ਜਦ ਵੀ ਜੈਨੀ ਨਾਲ ਡੇਟ 'ਤੇ ਜਾਂਦਾ ਉਹਦੇ ਦਿਲ ਵਿਚ ਹੁੰਦੀ ਕਿ ਇਸ ਵਾਰ ਉਹ ਜ਼ਰੂਰ ਜੈਨੀ ਨਾਲ ਸੌਏਂਗਾ ਪਰ ਜੈਨੀ ਹਰ ਵਾਰ ਸਖਤੀ ਨਾਲ ਨਾਂਹ ਕਰ ਦਿੰਦੀ।

ਜੈਨੀ ਨੇ ਇਕ ਦੋ ਵਾਰੀ ਡੇਵਿਡ ਨੂੰ ਦੱਸਿਆ ਕਿ ਮੈਨੂੰ ਜ਼ਿੰਦਗੀ ਦੇ ਬੜੇ ਕੌੜੇ ਤਜਰਬੇ ਹੋਏ ਹਨ ਤੇ ਮੈਂ ਉਹਨਾਂ ਨੂੰ ਮੁੜ ਦੁਹਰਾਉਣਾ ਨਹੀਂ ਚਾਹੁੰਦੀ। ਉਹਨੇ ਪੱਕੇ ਇਰਾਦੇ ਨਾਲ ਡੇਵਿਡ ਨੂੰ ਕਿਹਾ ਸੀ ਕਿ ਜਿੰਨਾ ਚਿਰ ਉਹ ਵਿਆਹ ਨਹੀਂ ਕਰਾ ਲੈਂਦੀ ਉਨਾਂ ਚਿਰ ਉਹ ਕਿਸੇ ਨਾਲ ਵੀ ਹਮਬਿਸਤਰ ਨਹੀਂ ਹੋਵੇਗੀ। ਉਹਦੀਆਂ ਗੱਲਾਂ ਸੁਣ ਕੇ ਡੇਵਿਡ ਨੇ ਉਹਦੇ ਨਾਲੋਂ ਦੋਸਤੀ ਤੋੜਨ ਬਾਰੇ ਵੀ ਸੋਚਿਆ। ਪਰ ਫੇਰ ਇਸ ਖਿਆਲ ਨਾਲ ਉਹ ਇਰਾਦਾ ਬਦਲ ਲੈਂਦਾ ਕਿ ਜ਼ਿੰਦਗੀ ਵਿਚ ਪਹਿਲੀ ਵਾਰੀ ਹੀ ਤਾਂ ਉਹਨੂੰ ਇਕ ਕੁੜੀ ਮਿਲੀ ਸੀ ਜਿਹਦੇ ਨਾਲ ਉਹ ਘੱਟੋ ਘੱਟ ਘੁੰਮ ਫਿਰ ਤਾਂ ਸਕਦਾ ਸੀ। ਤੇ ਨਾਲੇ ਡੇਵਿਡ ਨੇ ਜੈਨੀ ਨਾਲ ਵਿਆਹ ਕਰਾਉਣ ਬਾਰੇ ਵੀ ਸੋਚਿਆ ਸੀ। ਅੰਦਰੋਂ ਉਹ ਜੈਨੀ ਦੀ ਕਦਰ ਕਰਦਾ ਸੀ ਤੇ ਉਹਨੇ ਦਿਲ ਵਿਚ ਜੈਨੀ ਦਾ ਫੈਸਲਾ ਸਵੀਕਾਰ ਵੀ ਕਰ ਲਿਆ ਸੀ। ਡੇਵਿਡ ਇਮਾਨਦਾਰੀ ਨਾਲ ਮਹਿਸੂਸ ਕਰਦਾ ਸੀ ਕਿ ਉਹਨੂੰ ਜੈਨੀ ਨੂੰ ਮਜ਼ਬੂਰ ਨਹੀਂ ਕਰਨਾ ਚਾਹੀਦਾ। ਪਰ ਉਹ ਹਮੇਸ਼ਾਂ ਆਪਣੇ ਆਪ ਨੂੰ ਲਲਚਾਈਆਂ ਅੱਖਾਂ ਨਾਲ ਜੈਨੀ ਵਲ ਦੇਖਦਿਆਂ ਪਾਉਂਦਾ। ਆਪਣੇ ਨਾਲ ਕੰਮ ਕਰਦੇ ਮੁੰਡਿਆਂ ਦੀਆਂ ਕੁੜੀਆਂ ਬਾਰੇ ਗੱਲਾਂ, ਕੰਮ ਉੱਪਰ ਲੰਚ ਰੂਮ ਵਿਚ ਪਏ ਗੰਦੇ ਰਸਾਲਿਆਂ ਦੀਆਂ ਤਸਵੀਰਾਂ ਤੇ ਕਹਾਣੀਆਂ, ਹਰ ਪਾਸੇ ਫਿਰਦੀਆਂ ਔਰਤਾਂ ਦੀਆਂ ਕਾਮਿਕ ਪੁਸ਼ਾਕਾਂ ਤੇ ਅਦਾਵਾਂ, ਟੀ ਵੀ ਉੱਪਰ ਆਉਂਦੇ ਪ੍ਰੋਗਰਾਮ, ਉਹਦੀ ਆਪਣੀ ਸੱਖਣੀ ਜਵਾਨੀ, ਇਹ ਸਭ ਕੁਝ ਮਿਲ ਕੇ ਉਹਦੇ ਅੰਦਰ ਇਕ ਨਾ ਬੁਝਣ ਵਾਲੀ ਅੱਗ ਬਾਲੀ ਰੱਖਦੇ। ਜਦ ਉਹ ਆਪਣਾ ਹੋਰ ਮੁੰਡਿਆਂ ਨਾਲ ਮੁਕਾਬਲਾ ਕਰਦਾ ਤਾਂ ਉਹਨੂੰ ਜਾਪਦਾ ਜਿਵੇਂ ਉਹ ਉਹਨਾਂ ਵਾਂਗ ਪੂਰਾ ਮਰਦ ਨਾ ਹੋਵੇ। ਜਦ ਉਹ ਜੈਨੀ ਨਾਲ ਜਾਂਦਾ ਜੈਨੀ ਦਾ ਭਰਵਾਂ ਸਰੀਰ ਉਹਦੀ ਅੱਗ ਨੂੰ ਹੋਰ ਵੀ ਕਈ ਗੁਣਾ ਮਚਾ ਦਿੰਦਾ। ਉਸ ਰਾਤ ਤਾਂ ਫਿਲਮਾਂ ਦੇਖਣ ਬਾਅਦ ਤੇ ਨਸ਼ੇ ਦੇ ਅਸਰ ਥੱਲੇ ਡੇਵਿਡ ਦਾ ਹੋਰ ਵੀ ਬਹੁਤਾ ਬੁਰਾ ਹਾਲ ਸੀ।

ਜੈਨੀ ਉਹਨੂੰ ਕਈ ਵਾਰ ਘਰ ਨੂੰ ਚੱਲਣ ਲਈ ਕਹਿ ਚੁੱਕੀ ਸੀ। ਡੇਵਿਡ ਨੇ ਤਿੰਨ ਚਾਰ ਚੰਗੇ ਤੇਜ਼ ਦਰਾਮ ਪੀ ਲਏ ਸਨ ਤੇ ਪੂਰੀ ਤਰ੍ਹਾਂ ਸ਼ਰਾਬੀ ਹੋ ਚੁੱਕਾ ਸੀ। ਉਹਨੇ ਜੈਨੀ ਨੂੰ ਚੁੰਮਣ ਲਈ ਆਪਣੀ ਵਲ ਖਿੱਚਿਆ। ਜੈਨੀ ਉਹਨੂੰ ਛੋਟਾ ਜਿਹਾ ਚੁੰਮਣ ਦੇ ਕੇ ਪਰ੍ਹੇ ਹਟਣ ਲੱਗੀ ਪਰ ਡੇਵਿਡ ਨੇ ਜ਼ੋਰ ਨਾਲ ਉਹਨੂੰ ਆਪਣੇ ਨਾਲ ਘੁੱਟ ਲਿਆ। ਡੇਵਿਡ ’ਤੇ ਨਸ਼ੇ ਦਾ ਤੇ ਵਿਸ਼ੇ ਦਾ ਅਸਰ ਹਰ ਪਲ ਭਾਰੂ ਹੋ ਰਹੇ ਸਨ। ਉਹਦੇ ਹੋਸ਼ ਗੁੰਮ ਹੋ ਰਹੇ ਸਨ। ਉਹਦੇ ਅੰਦਰ ਦੀ ਅੱਗ ਲਾਵਾ ਬਣਿਆਂ ਚਾਹੁੰਦੀ ਸੀ। ਡੇਵਿਡ ਦੀਆਂ ਤਾਕਤਵਰ ਬਾਹਾਂ ’ਚੋਂ ਆਪਣੇ ਆਪ ਨੂੰ ਕੱਢਣ ਲਈ ਜੈਨੀ ਨੇ ਪੂਰਾ ਜ਼ੋਰ ਲਾਇਆ। ਜੈਨੀ ਵਲੋਂ ਕਲਾਵੇ ਵਿਚੋਂ ਛੁੱਟਣ ਲਈ ਜ਼ੋਰ ਲਾਉਣ ’ਤੇ ਡੇਵਿਡ ਨੇ ਉਹਨੂੰ ਹੋਰ ਜ਼ੋਰ ਨਾਲ ਘੁੱਟ ਲਿਆ। ਡੇਵਿਡ ਦੇ ਭਾਰੇ ਮਜ਼ਬੂਤ ਸਰੀਰ ਵਿਚ ਅੰਨ੍ਹੀ ਸ਼ਕਤੀ ਆ ਗਈ। ਉਹਨੂੰ ਜੈਨੀ ਦੀ ਕੋਈ ਵੀ ਗੱਲ ਨਹੀਂ ਸੀ ਸੁਣਾਈ ਦੇ ਰਹੀ। ਉਹਦੀ ਹਵਸ ਨੇ ਉਹਦੀ ਸੋਚਣ ਸ਼ਕਤੀ ਨਿਕਾਰੀ ਕਰ ਦਿੱਤੀ ਸੀ। ਉਹਦਾ ਤਾਕਤਵਰ ਸਰੀਰ ਆਪਣੀ ਭੁੱਖ ਮਿਟਾਉਣ ਲਈ ਸਾਰੀਆਂ ਹੱਦਾਂ ਤੋੜ ਰਿਹਾ ਸੀ। ਉਹਨੇ ਜੈਨੀ ਦਾ ਨੀਲੇ ਰੰਗ ਦਾ ਬਲਾਊਜ਼ ਪਾੜ੍ਹ ਦਿੱਤਾ। ਅਬਾਦੀ ਤੋਂ ਦੂਰ ਹਨੇਰੀ ਪਾਰਕ ਵਿਚ ਬੰਦ ਕਾਰ ਵਿਚੋਂ ਆਉਂਦੀਆਂ ਜੈਨੀ ਦੀਆਂ ਚੀਕਾਂ ਕਿਸੇ ਦੇ ਕੰਨ ਤੱਕ ਨਾ ਪਹੁੰਚੀਆਂ। ਉਹ ਡੇਵਿਡ ਤੋਂ ਬਚਣ ਲਈ ਜ਼ੋਰ ਲਾਉਂਦੀ ਪਤਾ ਨਹੀਂ ਕਦੋਂ ਉਹਦੀਆਂ ਬਾਹਾਂ ਵਿਚ ਬੇਹੋਸ਼ ਹੋ ਗਈ। ਜੈਨੀ ਨੂੰ ਕਾਬੂ ਕਰਦੇ ਦਾ ਡੇਵਿਡ ਦਾ ਸਾਹ ਨਾਲ ਸਾਹ ਨਹੀਂ ਸੀ ਰਲ ਰਿਹਾ। ਉਹਦੇ ਮੱਥੇ ਤੋਂ ਮੁੜ੍ਹਕਾ ਚੋ ਰਿਹਾ ਸੀ। ਨਸ਼ੇ ਦੇ ਅਸਰ ਤੇ ਗੁੱਸੇ ਨਾਲ ਉਹ ਪਾਗਲ ਹੋ ਗਿਆ ਸੀ। ਰਾਤ ਦੇ ਹਨੇਰੇ ’ਚ

ਉਹ ਉਸ ਮਾਸਖੋਰੇ ਜਾਨਵਰ ਵਾਂਗ ਲਗਦਾ ਸੀ ਜੋ ਆਪਣੇ ਅੱਧਮਰੇ ਸ਼ਿਕਾਰ ਨੂੰ ਭੁੱਖਾ ਬੁਰਕ ਭਰ ਭਰ ਇੱਧਰ ਉੱਧਰ ਸਿਰ ਮਾਰ ਕੇ ਮਾਸ ਤੋੜ ਤੋੜ ਖਾ ਰਿਹਾ ਹੋਵੇ। ਡੇਵਿਡ ਦੀ ਇਹ ਹਾਲਤ ਵਾਹਲਾ ਚਿਰ ਨਾ ਰਹੀ। ਆਪਣੀ ਅੱਗ ਬੁਝਾਉਣ ਬਾਅਦ ਜਦੋਂ ਉਹਨੇ ਜੈਨੀ ਦਾ ਹਾਲ ਦੇਖਿਆ ਤਾਂ ਉਹ ਇਕ ਦਮ ਡਰ ਨਾਲ ਘਬਰਾ ਗਿਆ। ਜੈਨੀ ਦੇ ਮੂੰਹ ਅਤੇ ਛਾਤੀਆਂ ਉੱਤੇ ਉਹਨੇ ਦੰਦਾਂ ਨਾਲ ਖੂਨ ਕੱਢ ਦਿੱਤਾ ਸੀ ਜੋ ਹਨੇਰੇ ਵਿਚ ਵੀ ਉਹਨੂੰ ਚਮਕਦਾ ਦਿਸਿਆ। ਇਸ ਹਾਲਤ ਤੋਂ ਉਹਨੇ ਇਕ ਅਜਿਹਾ ਡਰ ਮਹਿਸੂਸ ਕੀਤਾ ਜਿਹੜਾ ਉਹਨੇ ਕਦੇ ਵੀ ਪਹਿਲਾਂ ਆਪਣੀ ਜ਼ਿੰਦਗੀ ਵਿਚ ਨਹੀਂ ਸੀ ਮਹਿਸੂਸ ਕੀਤਾ। ਉਹਨੂੰ ਆਪਣੇ ਰਹਿੰਦੇ ਹੋਸ਼ ਵੀ ਗੁੰਮ ਹੁੰਦੇ ਜਾਪੇ। ਉਹ ਕੁਝ ਵੀ ਠੀਕ ਤਰ੍ਹਾਂ ਸੋਚਣ ਦੇ ਕਾਬਲ ਨਹੀਂ ਸੀ ਰਿਹਾ। ਉਹਨੂੰ ਕੁਝ ਪਤਾ ਨਾ ਲੱਗਾ ਕਦੋਂ ਉਹਦੇ ਡਰ ਨਾਲ ਪਾਗਲ ਹੋਏ ਦੇ ਹੱਥ ਜੈਨੀ ਦੀ ਗਰਦਨ ਦੁਆਲੇ ਲਿਪਟ ਗਏ ਤੇ ਉਹਦੇ ਮਜਬੂਤ ਅੰਗੂਠਿਆਂ ਦੇ ਦਬਾਅ ਨੇ ਜੈਨੀ ਦੇ ਸਾਹਾਂ ਦਾ ਸਿਲਸਿਲਾ ਤੋੜ ਦਿੱਤਾ। ਜੈਨੀ ਦੇ ਪੈਰਾਂ 'ਚ ਪਈ ਚਾਲੀ ਔਂਸ ਦੀ ਕੈਨੇਡੀਅਨ ਕਲੱਬ ਦੀ ਬੋਤਲ ਵਿਚੋਂ ਬਚੀ ਸ਼ਰਾਬ ਨੇ ਡੇਵਿਡ ਨੂੰ ਵੀ ਉੱਠਣ ਜੋਗਾ ਨਾ ਛੱਡਿਆ।



# ਅਮਾਨਤ

ਜਿਓਂ ਹੀ ਸਕੂਲ ਦੀ ਘੰਟੀ ਵੱਜੀ ਮੁੰਡਿਆਂ ਕੁੜੀਆਂ ਦਾ ਇਕ ਹੜ੍ਹ ਜਿਹਾ ਦੌੜਦਾ ਟੱਪਦਾ ਹਾਲ ਕਮਰਿਆਂ ਵਿਚ ਦੀ ਹੁੰਦਾ ਹੋਇਆ ਬਾਹਰਲੇ ਤਿੰਨਾਂ ਗੇਟਾਂ ਨੂੰ ਵੰਡ ਹੁੰਦਾ ਚਲਾ ਗਿਆ। ਛੋਟੀਆਂ ਕਲਾਸਾਂ ਦੇ ਮੁੰਡੇ ਕੁੜੀਆਂ ਇਕ ਦੂਜੇ ਨਾਲ ਹੱਥੋ ਪਾਈ ਹੁੰਦੇ ਸ਼ੋਰ ਮਚਾ ਰਹੇ ਸਨ। ਵੱਡੇ ਮੁੰਡਿਆਂ ਦੀਆਂ ਟੋਲੀਆਂ ਵਿਚ ਸਕੂਲੇ ਹੋਈ ਕਿਸੇ ਖੇਡ 'ਤੇ ਬਹਿਸ ਹੋ ਰਹੀ ਸੀ। ਕੁੜੀਆਂ ਦੀਆਂ ਟੋਲੀਆਂ ਵਿਚ ਦੂਜੀ ਟੋਲੀ ਵਿਚ ਤੁਰੀ ਜਾਂਦੀ ਕਿਸੇ ਕੁੜੀ ਦੀ ਨਵੀਂ ਡਰੈੱਸ 'ਤੇ ਨੱਕ ਬੁੱਲ ਚੜ੍ਹਾਏ ਜਾ ਰਹੇ ਸਨ। ਸੀਤੋ ਵੀ ਪਹਿਲਾਂ ਇਸ ਕੁਝ ਕੁ ਪਲਾਂ ਵਿਚ ਖਤਮ ਹੋਣ ਵਾਲੇ ਸ਼ੋਰ-ਮਈ ਮੇਲੇ ਦਾ ਇਕ ਅੰਗ ਹੁੰਦੀ ਸੀ। ਪਰ ਅੱਜ ਸੱਭ ਕਾਸੇ ਤੋਂ ਟੁੱਟੀ ਟੁੱਟੀ, ਉਦਾਸ ਜਿਹੀ ਆਪਣੀਆਂ ਕਿਤਾਬਾਂ ਵਾਲਾ ਬੈਗ ਸੱਜੇ ਹੱਥ ਫੜੀ ਖੱਬਾ ਹੱਥ ਕੋਟ ਦੀ ਜੇਬ ਵਿਚ ਪਾਈ ਮੱਧਮ ਚਾਲੇ ਘਰ ਵਲ ਜਾ ਰਹੀ ਸੀ।

ਸਕੂਲ ਦੇ ਖੇਡ ਮੈਦਾਨ ਦੇ ਦੂਜੇ ਸਿਰੇ ਪਹੁੰਚਣ ਤੋਂ ਪਹਿਲਾਂ ਹੀ ਉਹ ਇਕੱਲੀ ਰਹਿ ਗਈ। ਬਾਕੀ ਦੇ ਸਭ ਆਪੋ ਆਪਣੇ ਘਰਾਂ ਨੂੰ ਜਾਂਦੀਆਂ ਸੜਕਾਂ 'ਤੇ ਪੈ ਚੁੱਕੇ ਸਨ। ਖੇਡ-ਮੈਦਾਨ ਦਾ ਆਖਰੀ ਗੇਟ ਲੰਘ ਕੇ ਉਹ ਸੜਕ 'ਤੇ ਆ ਗਈ। ਉਹਨੂੰ ਆਪਣੇ ਆਲੇ ਦੁਆਲੇ ਵਿਚ ਕੋਈ ਦਿਲਚਸਪੀ ਨਹੀਂ ਸੀ। ਦੁਕਾਨਾਂ ਦੀਆਂ ਵੱਡੇ ਵੱਡੇ ਸ਼ੀਸ਼ਿਆਂ ਵਾਲੀਆਂ ਤਾਕੀਆਂ ਵਿਚ ਪਈਆਂ ਸੋਹਣੀਆਂ ਸੋਹਣੀਆਂ ਡਰੈੱਸਾਂ ਵੀ ਉਹਦਾ ਧਿਆਨ ਨਾ ਖਿੱਚ ਸਕੀਆਂ। ਸੜਕ ਤੇ ਆ ਜਾ ਰਹੀਆਂ ਕਾਰਾਂ ਉਹਦੇ ਬਰਾਬਰ ਦੀ ਲੰਘ ਰਹੇ ਸੋਹਣੇ ਸੋਹਣੇ ਪ੍ਰਸੰਨ ਚੇਹਰਿਆਂ ਵਾਲੇ ਲੋਕ ਵੀ ਉਹਦੀਆਂ ਅੱਖਾਂ ਜ਼ਮੀਨ ਤੋਂ ਨਾ ਉਠਾ ਸਕੇ। ਆਪਣੇ ਆਪ ਚੱਲਣ ਵਾਲੀ ਟਰੈਫਿਕ ਬੱਤੀ 'ਤੇ ਉਹ ਵੀ ਆਪਣੇ ਆਪ ਹੀ ਰੁਕੀ ਤੇ ਚਲ ਪਈ। ਸਕੂਲ ਤੋਂ ਉਹਦਾ ਘਰ ਦੋ ਕੁ ਮੀਲ ਦੀ ਵਿੱਥ 'ਤੇ ਸੀ। ਇਹ ਦੋ ਮੀਲ ਉਹਨੂੰ ਦੋ ਕਦਮਾਂ ਜਿਡੇ ਹੀ ਲੱਗਿਆ ਕਰਦੇ ਸਨ, ਅੱਜ ਇਹ ਮੁਕਣ ਵਿਚ ਹੀ ਨਹੀਂ ਸਨ ਆ ਰਹੇ।

ਉਹ ਤੁਰੀ ਜਾਂਦੀ ਅਚਾਨਕ ਇਕ ਕਾਰ ਦੇ ਹਾਰਨ ਦੀ ਆਵਾਜ਼ 'ਤੇ ਚੌਂਕੀ ਤੇ ਪਿਛਾਂਹ ਮੁੜ ਕੇ ਦੇਖਿਆ। ਉਸ ਕਾਰ ਵਲ ਦੇਖ ਕੇ ਉਸ ਦੇ ਮੱਥੇ ਦੀਆਂ ਤਿਊੜੀਆਂ ਹੋਰ ਡੂੰਘੀਆਂ ਹੋ ਗਈਆਂ। ਉਹਦਾ ਮੂੰਹ ਗੁੱਸੇ ਨਾਲ ਲਾਲ ਹੋ ਗਿਆ। ਉਹਦਾ ਦਿਲ ਕੀਤਾ ਕਿ ਹੱਥ ਵਿਚ ਫੜਿਆ ਹੋਇਆ ਬੈਗ ਕਾਰ ਦੇ ਸ਼ੀਸ਼ੇ 'ਤੇ ਦੇ ਮਾਰੇ ਤੇ ਉੱਚੀ ਉੱਚੀ ਚਿਲਾਏ। ਹਰ ਆਉਂਦੇ ਜਾਂਦੇ ਨੂੰ ਆਪਣੀ ਕਹਾਣੀ ਸੁਣਾਵੇ, ਉਸ ਕਾਰ ਦੀ ਕਹਾਣੀ ਸੁਣਾਵੇ। ਉਹਨੇ ਗੁੱਸੇ ਤੇ ਨਫਰਤ ਨਾਲ ਮੂੰਹ ਦੂਜੇ ਪਾਸੇ ਨੂੰ ਕਰ ਲਿਆ ਤੇ ਆਪਣੇ ਕਦਮ ਤੇਜ਼ ਕਰ ਦਿੱਤੇ। ਕਦਮਾਂ ਦੇ ਨਾਲ ਹੀ

ਜੋ ਕੁਝ ਪਿਛਲੇ ਸਮੇਂ ਵਿਚ ਹੋਇਆ ਸੀ, ਤੇਜ਼ ਤੇਜ਼ ਉਹਦੇ ਮਨ ਦੀਆਂ ਅੱਖਾਂ ਅੱਗੋਂ ਗੁਜ਼ਰਨ ਲੱਗਾ।

– ਮਾਰਚ ਦੇ ਅਖੀਰਲੇ ਦਿਨ ਸਨ। ਰੁੱਤ ਬਦਲਣ ਦੀਆਂ ਤਿਆਰੀਆਂ ਵਿਚ ਸੀ। ਕੋਈ ਕੋਈ ਦਿਨ ਬਹੁਤ ਵਧੀਆ ਲੱਗਦਾ। ਸੂਰਜ ਦੇਵਤਾ ਨਿਰਵਿਘਨ ਸਾਰਾ ਸਾਰਾ ਦਿਨ ਇਸ ਸੁੰਦਰ ਸ਼ਹਿਰ ਉੱਤੇ ਛਾਇਆ ਰਹਿੰਦਾ। ਦੱਖਣ ਵਿਚ ਪਹਾੜੀਆਂ ਦੀਆਂ ਚੋਟੀਆਂ 'ਤੇ ਪਈ ਬਰਫ ਸੂਰਜ ਨਿਕਲਣ 'ਤੇ ਇਸ ਤਰ੍ਹਾਂ ਚਮਕਦੀ ਜਿਵੇਂ ਬਹੁਤ ਸਾਰੇ ਚੰਦ ਪਹਾੜ 'ਤੇ ਆ ਉੱਤਰੇ ਹੋਣ। ਅਜਿਹੇ ਦਿਨ ਵਿਚ ਹਰ ਦਿਲ ਵਿਚ ਮਸਤੀ ਆ ਜਾਂਦੀ। ਸੀਤੋ ਵੀ ਧੁੱਪ ਦਾ ਅਨੰਦ ਮਾਣਦੀ ਹੱਸਦੀ ਖੇਡਦੀ ਘਰ ਨੂੰ ਜਾ ਰਹੀ ਸੀ। ਉਹ ਵੀ ਬਾਕੀ ਕੁੜੀਆਂ ਵਾਂਗ ਦੁਕਾਨਾਂ ਦੇ ਸ਼ੀਸ਼ਿਆਂ ਵਿਚੋਂ ਡਰੈੱਸਾਂ ਵੇਖਦੀ ਤੇ ਆਪਣੀ ਪਸੰਦ ਨਾ ਪਸੰਦ ਦਸਦੀ। ਕਦੀ ਉਹ ਖਿਆਲਾਂ ਵਿਚ ਖੋਹ ਜਾਂਦੀ ਤੇ ਖਿਆਲਦੀ ਉਹ ਬਹੁਤ ਸੋਹਣੀ ਡਰੈੱਸ ਪਾਈ ਕਿਸੇ ਅਜੀਬ ਅਨੰਦ-ਮਈ ਥਾਂ 'ਤੇ ਕਿਸੇ ਦੇ ਮੋਢੇ 'ਤੇ ਸਿਰ ਰੱਖੀ, ਪਹਾੜੀ ਦੇ ਥੱਲੇ ਵਗਦੀ ਨਦੀ ਨੂੰ ਦੇਖ ਦੇਖ ਕੇ ਹੌਲੀ ਹੌਲੀ ਤੁਰ ਰਹੀ ਹੁੰਦੀ। ਉਹ ਕੁੜੀਆਂ ਦੀ ਟੋਲੀ ਵਿਚ ਤੁਰੀ ਜਾਂਦੀ ਇੱਧਰ ਉੱਧਰ ਸੜਕ 'ਤੇ ਦੇਖ ਰਹੀ ਸੀ, ਜਿਵੇਂ ਆ ਜਾ ਰਹੀਆਂ ਕਾਰਾਂ ਵਿਚੋਂ ਕਿਸੇ ਖਾਸ ਇਕ ਦੀ ਉਸ ਨੂੰ ਉਡੀਕ ਹੋਵੇ। ਤੇ ਜਦੋਂ ਕੈਲੀ ਨੇ ਉਨ੍ਹਾਂ ਦੇ ਬਰਾਬਰ ਆ ਕੇ ਕਾਰ ਨੂੰ ਤੇਜ਼ ਕਰਕੇ ਸੜਕ 'ਤੇ ਟਾਇਰਾਂ ਦੀ ਰਗੜ ਨਾਲ ਚੀਕਾਂ ਪੁਆਈਆਂ ਤਾਂ ਸੀਤੋ ਦਾ ਮੱਲੋ ਮੱਲੀ ਹਾਸਾ ਨਿਕਲ ਗਿਆ। ਕੈਲੀ ਨੂੰ ਦੇਖ ਕੇ ਉਹਨੂੰ ਪਿਛਲੇ ਐਤਵਾਰ ਗੁਰਦੁਆਰੇ ਦਾ ਚੇਤਾ ਆ ਗਿਆ। ਗੁਰਦੁਆਰੇ ਦੇ ਅੰਦਰ ਸਾਰਾ ਸਮਾਂ ਕੈਲੀ ਲੋਕਾਂ ਦੀਆਂ ਨਜ਼ਰਾਂ ਬਚਾ ਕੇ ਉਹਦੀ ਵਲ ਦੇਖਦਾ ਰਿਹਾ ਸੀ। ਉਹਨੂੰ ਕੈਲੀ ਦਾ ਗੋਲ ਗੋਲ, ਮੋਟੇ ਮੋਟੇ ਨੈਣ ਨਕਸ਼ਾਂ ਵਾਲਾ ਚਿਹਰਾ, ਜਿਹੜਾ ਬੁੱਲਾਂ ਤੇ ਅੱਖਾਂ ਵਿਚ ਇਕ ਭੇਦ ਭਰੀ ਮੁਸਕਰਾਹਟ ਛੁਪਾਈ ਰੱਖਦਾ ਸੀ, ਬਹੁਤ ਸੋਹਣਾ ਲੱਗਾ। ਜਦੋਂ ਕੈਲੀ ਨੇ ਦੋਬਾਰਾ ਉਨ੍ਹਾਂ ਦੇ ਬਰਾਬਰ ਆ ਕੇ ਟਾਇਰਾਂ ਦੀਆਂ ਚੀਕਾਂ ਪੁਆਈਆਂ ਤਾਂ ਸੀਤੋ ਜ਼ੋਰ ਜ਼ੋਰ ਦੀ ਹੱਸਣ ਲੱਗ ਪਈ। ਬਾਕੀ ਕੁੜੀਆਂ ਆਪੋ ਆਪਣੀਆਂ ਪਿਆਰ ਕਹਾਣੀਆਂ ਦੱਸਣ ਸੁਣਨ ਵਿਚ ਮਸਤ ਸਨ। ਸਿਰਫ ਲੂਸੀ ਹੀ ਉਹਦੀ ਖੁਸ਼ੀ ਵਿਚ ਹਿੱਸਾ ਲੈ ਰਹੀ ਸੀ।

ਉਸ ਸ਼ਾਮ ਸੀਤੋ ਅਜੇ ਘਰ ਦਾ ਕੰਮ-ਕਾਰ ਹੀ ਕਰ ਰਹੀ ਸੀ, ਉਹਦਾ ਡੈਡੀ ਅਜੇ ਕੰਮ ਤੋਂ ਨਹੀਂ ਸੀ ਆਇਆ ਪਰ ਮੰਮੀ ਰਾਤ ਦੀ ਸ਼ਿਫਟ ਕੰਮ ਕਰਨ ਜਾ ਚੁੱਕੀ ਸੀ, ਕਿ ਫੋਨ ਦੀ ਘੰਟੀ ਖੜਕੀ। ਸੀਤੋ ਨੇ ਹੱਥਲਾ ਕੰਮ ਛੱਡ ਕੇ ਰਸੀਵਰ ਚੁੱਕਿਆ ਤੇ ਹੈਲੋ ਕਿਹਾ। ਪਰ ਦੂਜੇ ਪਾਸਿਓਂ ਕੋਈ ਆਵਾਜ਼ ਨਾ ਆਈ। ਸੀਤੋ ਨੇ ਦੋਬਾਰਾ ਹੈਲੋ ਕਿਹਾ ਤੇ ਇਕ ਹੌਲੀ ਜਿਹੀ ਆਵਾਜ਼ ਨੇ ਅੰਗ੍ਰੇਜ਼ੀ ਵਿਚ ਪੁੱਛਿਆ, "ਕੌਣ ਗੱਲ ਕਰ ਰਿਹਾ ਹੈ?" ਇਸ ਤੋਂ ਪਹਿਲਾਂ ਕਿ ਸੀਤੋ ਕੁਝ ਕਹਿੰਦੀ, ਆਵਾਜ਼ ਨੇ ਕਿਹਾ, "ਸੀਤੋ ਏ"। ਸੀਤੋ ਅਜੇ ਆਪਣੇ ਧੜਕਦੇ ਦਿਲ 'ਤੇ ਕਾਬੂ ਵੀ ਨਹੀਂ ਸੀ ਪਾ ਸਕੀ ਕਿ ਦੂਜੇ ਪਾਸਿਓਂ ਫਿਰ ਆਵਾਜ਼ ਆਈ,"ਸੀਤੋ ਮੈਂ ਤੈਨੂੰ ਪਿਆਰ ਕਰਦਾ ਹਾਂ", ਤੇ ਰਸੀਵਰ ਰੱਖ ਦਿੱਤਾ। ਉਹਨੂੰ ਇਹ ਸਮਝਣ ਵਿਚ ਦੇਰ ਨਾ ਲੱਗੀ ਕਿ ਇਹ ਕੌਣ ਸੀ। ਇਹ ਪਹਿਲਾ ਮੌਕਾ ਸੀ ਕਿ ਕਿਸੇ ਮੁੰਡੇ ਨੇ ਉਹਨੂੰ ਫੋਨ ਕੀਤਾ ਸੀ। ਉਹਨੂੰ ਕਈ ਡਰਾਉਣੇ ਖਿਆਲ ਆਉਣ ਲੱਗੇ – ਜੇ ਕਿਤੇ ਕੋਈ ਹੋਰ ਫੋਨ ਚੁੱਕਦਾ – ਜੇ ਮੰਮੀ ਜਾਂ ਡੈਡੀ ਨੂੰ ਪਤਾ ਲੱਗ ਗਿਆ – ਉਹਦਾ ਵੱਡਾ ਭਰਾ ਕੀ ਕਹੇਗਾ। ਉਹਨੂੰ ਯਾਦ ਆਇਆ ਇਕ

ਦਿਨ ਉਹਦਾ ਵੱਡਾ ਭਰਾ ਆਪਣੇ ਦੋਸਤ ਨੂੰ ਫੋਨ 'ਤੇ ਦੱਸ ਰਿਹਾ ਸੀ ਕਿ ਉਹਦੀ ਮਿੱਲ ਵਿਚ ਕੰਮ ਕਰਨ ਵਾਲੇ ਇਕ ਪੰਜਾਬੀ ਮੁੰਡੇ ਦੀ ਭੈਣ ਨੇ ਗੋਰਿਆਂ ਦੇ ਮੁੰਡੇ ਨਾਲ ਵਿਆਹ ਕਰਾ ਲਿਆ ਅਤੇ ਮਿੱਲ ਦੇ ਬਾਕੀ ਪੰਜਾਬੀਆਂ ਨੇ ਇਸ ਦਾ ਬਹੁਤ ਬੁਰਾ ਮਨਾਇਆ ਸੀ। ਸੀਤੋ ਨੂੰ ਉਸ ਚਿੱਠੀ ਦਾ ਖਿਆਲ ਅਇਆ ਜਿਹੜੀ ਉਹਦੇ ਡੈਡੀ ਨੂੰ ਇੰਡੀਆ ਤੋਂ ਕਿਸੇ ਰਿਸ਼ਤੇਦਾਰ ਮੁੰਡੇ ਬਾਰੇ ਆਈ ਸੀ। ਉਹਦਾ ਡੈਡੀ ਵੀ ਚਾਹੁੰਦਾ ਸੀ ਕਿ ਉਹ ਉਸ ਮੁੰਡੇ ਨੂੰ ਇੰਡੀਆ ਤੋਂ ਸੱਦ ਕੇ ਸੀਤੋ ਨਾਲ ਵਿਆਹ ਦੇਵੇ। ਸੀਤੋ ਇਹਨਾਂ ਹੀ ਖਿਆਲਾਂ ਵਿਚ ਡੁੱਬੀ ਹੋਈ ਸੀ ਕਿ ਉਹਦਾ ਡੈਡੀ ਆ ਗਿਆ। ਉਹ ਮੁੜ ਘਰ ਦੇ ਕੰਮ-ਕਾਰ ਵਿਚ ਲੱਗ ਗਈ।

ਉਸ ਦਿਨ ਤੋਂ ਬਾਅਦ ਸੀਤੋ ਨੇ ਕਈ ਵਾਰੀ ਕੈਲੀ ਨੂੰ ਆਪਣੇ ਆਲੇ ਦੁਅਲੇ ਚੱਕਰ ਕੱਟਦਿਆਂ ਦੇਖਿਆ ਅਤੇ ਇਕ ਦੋ ਵਾਰ ਫੋਨ 'ਤੇ ਵੀ ਉਹਦੀ ਆਵਾਜ਼ ਸੁਣੀ। ਉਹ ਕੁਝ ਉਦਾਸ ਰਹਿਣ ਲੱਗ ਪਈ। ਘਰਦਿਆਂ ਦਾ ਡਰ ਜਿਵੇਂ ਉਹਨੂੰ ਪਾਗਲ ਕਰ ਰਿਹਾ ਸੀ। ਉਂਝ ਉਹ ਕੈਲੀ ਨੂੰ ਬਹੁਤ ਪਸੰਦ ਕਰਦੀ ਸੀ। ਕੈਲੀ ਦਾ ਭਰਵਾਂ ਸਰੀਰ, ਕਾਲੇ ਸ਼ਾਹ ਵਾਲ ਤੇ ਮੋਟੀਆਂ ਮੋਟੀਆਂ ਅੱਖਾਂ ਉਹ ਜਿੰਨੀ ਵਾਰੀ ਦੇਖਦੀ ਉਹਦੇ ਦਿਲ ਨੂੰ ਕੁਝ ਕੁਝ ਅਨਮਾਣਿਆਂ ਸੁਆਦ ਅਨੁਭਵ ਹੁੰਦਾ। ਜਦੋਂ ਕਦੇ ਕੈਲੀ ਸੀਤੋ ਕੋਲ ਦੀ ਲੰਘਦਾ ਤਾਂ ਸੀਤੋ ਦਾ ਦਿਲ ਜ਼ੋਰ ਜ਼ੋਰ ਦੀ ਧੜਕਣ ਲਗਦਾ। ਉਹਨੂੰ ਗਰਮੀ ਆ ਜਾਂਦੀ। ਸਾਰਾ ਸਰੀਰ ਕਮਜ਼ੋਰ ਜਿਹਾ ਹੋ ਜਾਂਦਾ। ਉਹ ਚਾਹੁੰਦੀ ਕਿ ਉਹ ਕੈਲੀ ਦੇ ਕਲਾਵੇ ਵਿਚ ਡਿਗ ਪਵੇ। ਉਹਦੇ ਪੱਟਾਂ 'ਤੇ ਸਿਰ ਰੱਖ ਕੇ ਬਸ ਸੌਂ ਰਹੇ। ਗੋਰਿਆਂ ਦੀਆਂ ਕੁੜੀਆਂ ਵਾਂਗ ਉਹ ਵੀ ਕੈਲੀ ਨਾਲ ਗਲਵਕੜੀ ਪਾਈ ਜਿਥੇ ਚਾਹੇ ਜਾ ਸਕੇ। ਕੈਲੀ ਉਹਦੀ ਸੋਚ ਦਾ ਧੁਰਾ ਬਣਦਾ ਜਾ ਰਿਹਾ ਸੀ। ਜੇ ਉਹ ਕੈਲੀ ਨੂੰ ਦੇਖ ਨਾ ਲੈਂਦੀ ਉਹਨੂੰ ਆਪਣਾ ਆਪ ਅਧੂਰਾ ਅਧੂਰਾ ਲੱਗਦਾ। ਉਹ ਚਾਹੁੰਦੀ ਕਿ ਉਹ ਹਮੇਸ਼ਾਂ ਲਈ ਕੈਲੀ ਦੀ ਹੋ ਜਾਵੇ। ਪਰ ਘਰਦਿਆਂ ਦਾ ਖਿਆਲ ਆਉਂਦਿਆਂ ਹੀ ਉਹਦੇ ਬਣਾਏ ਸਾਰੇ ਕਿਲ੍ਹੇ ਢਹਿ ਢੇਰੀ ਹੋ ਜਾਂਦੇ।

ਸੀਤੋ ਨੇ ਸਾਰੀ ਕਹਾਣੀ ਇਕ ਦਿਨ ਆਪਣੀ ਸਭ ਤੋਂ ਨੇੜ ਵਾਲੀ ਸਹੇਲੀ ਲੂਸੀ ਨੂੰ ਦੱਸ ਦਿੱਤੀ। ਲੂਸੀ ਉਹਦੇ ਘਰ ਦੇ ਨੇੜੇ ਹੀ ਰਹਿੰਦੀ ਸੀ। ਉਹ ਇਕੱਠੀਆਂ ਤੁਰ ਕੇ ਸਕੂਲ ਨੂੰ ਜਾਂਦੀਆਂ ਸਨ। ਲੂਸੀ ਨੇ ਸੁਣ ਕੇ ਬੜੀ ਹੈਰਾਨੀ ਜ਼ਾਹਰ ਕੀਤੀ ਕਿ ਅਜਿਹਾ ਹੋ ਹੀ ਨਹੀਂ ਸਕਦਾ। ਕੌਣ ਮਾਪੇ ਹੋਣਗੇ ਜਿਹੜੇ ਆਪਣੀ ਜੁਆਨ ਧੀ ਨੂੰ ਉਹਦੀ ਆਪਣੀ ਪਸੰਦ ਦਾ ਮੁੰਡਾ ਵੀ ਨਾ ਚੁਨਣ ਦੇਣ? ਲੂਸੀ ਨੇ ਸੀਤੋ ਨੂੰ ਆਪਣੇ ਪੱਛਮੀ ਖਿਆਲ ਅਨੁਸਾਰ ਸੁਲਾਹ ਦਿੱਤੀ ਕਿ ਕੈਲੀ ਵਰਗਾ ਸੋਹਣਾ ਤੇ ਦਿਲਚਸਪ ਮੁੰਡਾ ਕਦੀ ਵੀ ਹੱਥਾਂ ਵਿਚੋਂ ਨਹੀਂ ਜਾਣ ਦੇਣਾ ਚਾਹੀਦਾ। ਮਾਪਿਆਂ ਦਾ ਕੀ ਹੈ ਆਪੇ ਮੰਨ ਜਾਣਗੇ। ਜੇ ਨਾ ਮੰਨਣ ਅਲੱਗ ਵੀ ਤਾਂ ਹੋਇਆ ਜਾ ਸਕਦਾ ਹੈ। ਲੂਸੀ ਨਾਲ ਗੱਲਾਂ ਕਰਨ ਪਿਛੋਂ ਸੀਤੋ ਦੇ ਮਨ ਅੰਦਰ ਖਿਆਲਾਂ ਦੀ ਜੱਦੋ-ਜਹਿਦ ਹੋਰ ਤੇਜ਼ ਰੂਪ ਧਾਰ ਗਈ। ਉਹਨੂੰ ਪਤਾ ਸੀ ਕਿ ਉਹ ਜਦੋਂ ਸਕੂਲ ਖਤਮ ਕਰ ਲਵੇਗੀ, ਉਹਦੇ ਡੈਡੀ ਨੇ ਰਿਸ਼ਤੇਦਾਰਾਂ ਦੇ ਉਸ ਮੁੰਡੇ ਨੂੰ ਸੈਰ ਲਈ ਸੱਦ ਕੇ ਉਸਦਾ ਵਿਆਹ ਕਰ ਦੇਣਾ ਹੈ। ਇਕ ਅਨਜਾਣ ਅਨਦੇਖੇ ਮੁੰਡੇ ਨਾਲ ਉਸਦਾ ਵਿਆਹ ਕਰ ਦਿੱਤਾ ਜਾਵੇਗਾ। ਉਹਦੀ ਪਸੰਦ ਨਾ ਪਸੰਦ ਦੀ ਕਿਸ ਨੂੰ ਪਰਵਾਹ ਹੈ। ਉਹਦੀ ਜ਼ਿੰਦਗੀ ਦਾ ਹਰ ਫੈਸਲਾ ਉਹਦੇ ਡੈਡੀ ਦੇ ਹੱਥ ਵਿਚ ਸੀ। ਇਹਨਾਂ ਖਿਆਲਾਂ ਨਾਲ ਉਹਨੂੰ ਆਪਣੇ ਡੈਡੀ ਨਾਲ ਇਕ ਘ੍ਰਿਣਾ ਜਿਹੀ ਹੋਈ। ਦੂਜੇ ਪਾਸੇ ਕੈਲੀ ਦੇ ਰੋਜ਼ ਰੋਜ਼ ਫੇਰੇ, ਉਹਦਾ ਸੋਹਣਾ ਸੁਡੋਲ ਸਰੀਰ ਤੇ ਉਹਦੇ ਸਾਊਆਂ ਵਾਲੇ

ਮੂੰਹ ਵਲ ਉਹ ਦਿਨੋ ਦਿਨ ਜ਼ਿਆਦਾ ਖਿੱਚੀ ਜਾ ਰਹੀ ਸੀ। ਉਹਨੂੰ ਇਕ ਆਸ ਦੀ ਕਿਰਨ ਜ਼ਰੂਰ ਦਿਸਦੀ ਸੀ ਕਿ ਕੈਲੀ ਪੰਜਾਬੀ ਹੈ ਅਤੇ ਉਹਦੇ ਘਰਦਿਆਂ ਨੂੰ ਸੀਤੋ ਦੇ ਮੰਮੀ ਡੈਡੀ ਜਾਣਦੇ ਵੀ ਸਨ। ਇਸ ਕਰਕੇ ਹੋ ਸਕਦਾ ਹੈ ਕਿ ਕੈਲੀ ਨਾਲ ਵਿਆਹ ਕਰਾਉਣ ਵਿਚ ਉਹਨੂੰ ਏਨੀ ਮੁਸ਼ਕਲ ਨਾ ਹੀ ਆਵੇ। ਸੀਤੋ ਨੇ ਮਨ ਹੀ ਮਨ ਵਿਚ ਕੈਲੀ ਦੇ ਪਿਆਰ ਦਾ ਜਵਾਬ ਪਿਆਰ ਵਿਚ ਦੇਣ ਦਾ ਫੈਸਲਾ ਕਰ ਲਿਆ। ਲੂਸੀ ਨੇ ਕੈਲੀ ਦੇ ਘਰ ਫੋਨ ਕਰਕੇ ਕੈਲੀ ਨੂੰ ਸੀਤੋ ਦੇ ਫੈਸਲੇ ਬਾਰੇ ਦੱਸ ਦਿੱਤਾ ਅਤੇ ਉਹਨਾਂ ਦੇ ਮਿਲਣ ਦਾ ਸਮਾਂ ਤੇ ਥਾਂ ਨੀਅਤ ਕਰ ਦਿੱਤੀ।

ਸੀਤੋ ਮਿਥੇ ਸਮੇਂ ਅਨੁਸਾਰ ਸਕੂਲੋਂ ਛੁੱਟੀ ਹੋਣ ਤੋਂ ਪਹਿਲਾਂ ਹੀ ਪਾਰਕ ਵਲ ਨੂੰ ਚਲੇ ਗਈ। ਕੈਲੀ ਪਹਿਲਾਂ ਹੀ ਕਾਰ ਵਿਚ ਬੈਠਾ ਉਸਦੀ ਉਡੀਕ ਕਰ ਰਿਹਾ ਸੀ। ਉਹ ਜਦੋਂ ਕਾਰ ਦੇ ਬਰਾਬਰ ਪਹੁੰਚੀ ਤਾਂ ਕੈਲੀ ਨੇ ਕਾਰ ਦਾ ਦਰਵਾਜ਼ਾ ਖੋਹਲ ਦਿੱਤਾ। ਉਹ ਡਰਦੀ ਡਰਦੀ ਆਲੇ ਦੁਆਲੇ ਦੇਖਦੀ ਕਾਰ ਵਿਚ ਬੈਠ ਗਈ। ਉਹ ਕਾਫੀ ਡਰੀ ਹੋਈ ਲੱਗ ਰਹੀ ਸੀ। ਉਹਦੇ ਚਿਹਰੇ ਦੇ ਭਾਵ ਦੱਸਦੇ ਸਨ ਜਿਵੇਂ ਉਹ ਕੋਈ ਬਹੁਤ ਹੀ ਬੁਰਾ ਕੰਮ ਕਰਨ ਜਾ ਰਹੀ ਹੋਵੇ। ਉਹ ਡਰਦੀ ਡਰਦੀ ਆਲੇ ਦੁਆਲੇ ਦੇਖ ਰਹੀ ਸੀ ਮਤੇ ਕੋਈ ਪੰਜਾਬੀ ਉਹਨੂੰ ਦੇਖ ਲਵੇ ਤੇ ਗੱਲ ਉਹਦੇ ਘਰਦਿਆਂ ਤੱਕ ਪਹੁੰਚ ਜਾਵੇ। ਉਹਨੇ ਜਦੋਂ ਕੈਲੀ ਦੇ ਚਿਹਰੇ ਵਲ ਦੇਖਿਆ ਤਾਂ ਉਹਦੇ ਚਿਹਰੇ 'ਤੇ ਡਰ ਵਰਗੀ ਕੋਈ ਚੀਜ਼ ਨਹੀਂ ਸੀ। ਕਾਰ ਹੌਲੀ ਹੌਲੀ ਛੋਟੀਆਂ ਛੋਟੀਆਂ ਸੜਕਾਂ 'ਤੇ ਘੁੰਮਣ ਲੱਗੀ। ਥੋੜ੍ਹੇ ਚਿਰ ਬਾਅਦ ਕੈਲੀ ਨੇ ਕਾਰ ਇਕ ਚੁੱਪ ਜਿਹੀ ਸੜਕ 'ਤੇ ਖੜ੍ਹੀ ਕਰ ਦਿੱਤੀ। ਸੜਕ ਦੇ ਦੋਹੀਂ ਪਾਸੀਂ ਖੁੱਲ੍ਹੀਆਂ ਪਾਰਕਾਂ ਸਨ। ਉੱਚਿਆਂ ਉੱਚਿਆਂ ਦਰੱਖਤਾਂ ਦੀਆਂ ਦੋ ਕਤਾਰਾਂ ਸੜਕ ਦੇ ਦੋਵੀਂ ਪਾਸੀਂ ਇਕ ਦੂਜੇ ਦੇ ਮੁਕਾਬਲੇ ਵਿਚ ਇਕ ਸਿਰੇ ਤੋਂ ਦੂਜੇ ਤੱਕ ਖੜ੍ਹੀਆਂ ਸਨ।

ਸੀਤੋ ਅੱਜ ਕੈਲੀ ਨਾਲ ਸਾਰੀਆਂ ਗੱਲਾਂ ਕਰਨੀਆਂ ਚਾਹੁੰਦੀ ਸੀ। ਦਿਲ ਦਾ ਹਰ ਸ਼ੱਕ ਮਿਟਾਉਣਾ ਚਾਹੁੰਦੀ ਸੀ। ਉਹ ਇਕ ਨਾ ਮਿਟਣ ਵਾਲਾ ਰਿਸ਼ਤਾ ਕਾਇਮ ਕਰਨਾ ਚਾਹੁੰਦੀ ਸੀ। ਪਰ ਉਹਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਗੱਲਬਾਤ ਨੂੰ ਕਿੱਥੋਂ ਸ਼ੁਰੂ ਕਰੇ। ਕੈਲੀ ਇਕੋ ਟੱਕ ਉਹਦੇ ਵਲ ਸਵਾਲੀਆਂ ਨਜ਼ਰਾਂ ਨਾਲ ਦੇਖ ਰਿਹਾ ਸੀ। "ਤੂੰ ਮੇਰੇ ਮਗਰ ਕਿਉਂ ਫਿਰਦਾ ਏਂ?" ਧੜਕਦੇ ਦਿਲ ਨਾਲ ਸੀਤੋ ਨੇ ਇਸ ਸਵਾਲ ਨਾਲ ਚੁੱਪ ਨੂੰ ਤੋੜਿਆ। ਇਹ ਉਹਨੂੰ ਪਤਾ ਨਾ ਲੱਗਾ ਕਿ ਉਹਨੇ ਇਹ ਸਵਾਲ ਕਿਉਂ ਕੀਤਾ। ਇਹ ਸ਼ਾਇਦ ਉਹਦੇ ਦਿਲ ਦੀ ਡੂੰਘੀ ਤਹਿ ਇਕੋ ਅਵਾਜ਼ ਆਈ ਸੀ। ਜਿਹੜੀ ਇਸ ਚੀਜ਼ ਦੀ ਜ਼ਮਾਨਤ ਮੰਗਦੀ ਸੀ ਕਿ ਜਿਸ ਲਈ ਇਹ ਖਤਰਾ ਸਹੇੜਿਆ ਜਾ ਰਿਹਾ ਸੀ ਉਹ ਇਸਦੇ ਕਾਬਿਲ ਵੀ ਹੈ ਕਿ ਨਹੀਂ।

"ਤੂੰ ਮੈਨੂੰ ਸੋਹਣੀ ਲੱਗਦੀ ਏਂ ਤੇ ਮੈਂ ਤੈਨੂੰ ਪਿਆਰ ਕਰਦਾ ਹਾਂ", ਕੈਲੀ ਨੇ ਮੱਧਮ ਜਿਹੀ ਆਵਾਜ਼ ਨਾਲ ਸੀਤੋ ਦੀਆਂ ਅੱਖਾਂ ਵਿਚ ਸਿੱਧਾ ਦੇਖਦਿਆਂ ਕਿਹਾ। ਇਸ ਤੋਂ ਬਾਅਦ ਦੋਵੇਂ ਜਣੇ ਕਾਫੀ ਦੇਰ ਉੱਥੇ ਬੈਠੇ ਗੱਲਾਂ ਕਰਦੇ ਰਹੇ। ਸੀਤੋ ਨੂੰ ਪੂਰਾ ਯਕੀਨ ਹੋ ਗਿਆ ਕਿ ਕੈਲੀ ਉਸਨੂੰ ਦਿਲ ਜਾਨ ਨਾਲ ਪਿਆਰਦਾ ਹੈ। ਅਤੇ ਇਹ ਪਿਆਰ ਉਹ ਰਹਿੰਦੀ ਦੁਨੀਆਂ ਤੱਕ ਨਿਭਾਏਗਾ। ਸੀਤੋ ਨੇ ਦੂਜੇ ਦਿਨ ਸਾਰੀ ਗੱਲ ਬਾਤ ਲੂਸੀ ਨੂੰ ਦੱਸੀ ਤਾਂ ਉਸ ਵੇਲੇ ਉਹਨਾਂ ਦੋਹਾਂ ਦੇ ਚਿਹਰਿਆਂ 'ਤੇ ਜੇਤੂ ਮੁਸਕਾਨ ਸੀ।

ਹੁਣ ਸੀਤੋ ਕੈਲੀ ਨੂੰ ਹਫਤੇ ਵਿਚ ਇਕ ਦੋ ਵਾਰ ਜ਼ਰੂਰ ਮਿਲਦੀ। ਹਰ ਮਿਲਣੀ ਤੋਂ ਬਾਅਦ ਉਹ ਪਿਆਰ ਵਿਚ ਹੋਰ ਰੰਗੀ ਜਾਂਦੀ। ਉਹਨੂੰ ਦੁਨੀਆਂ ਦੀ ਹਰ ਚੀਜ਼ ਪਿਆਰੀ ਲੱਗਣ ਲੱਗ ਪਈ ਸੀ। ਉਹਦੇ ਹਰ ਸਾਹ ਤੇ ਹਰਕਤ ਵਿਚ ਪਿਆਰ ਦਿਸਦਾ। ਕੁੜੀਆਂ ਨਾਲ ਗੱਲਾਂ ਕਰਦੀ ਉਹ ਕਈ ਵਾਰੀ ਆਪਣੇ ਆਪ ਵਿਚ ਖੋਹ ਜਾਂਦੀ ਤੇ ਲਗਦਾ ਜਿਵੇਂ ਉਹ ਕਵਿਤਾ ਉਚਾਰ ਰਹੀ ਹੋਵੇ। ਦੁਨੀਆਂ ਦੇ ਗਮਾਂ, ਹਾਰਾਂ ਬੇਇਨਸਾਫੀਆਂ ਵਿਚੋਂ ਉਹਦਾ ਯਕੀਨ ਉੱਡ ਗਿਆ ਸੀ। ਉਹਨੂੰ ਇਹ ਪ੍ਰਵਾਹ ਨਹੀਂ ਸੀ ਕਿ ਉਹਦੇ ਘਰਦਿਆਂ ਨੂੰ ਪਤਾ ਲੱਗ ਸਕਦਾ ਹੈ। ਉਹਨੂੰ ਬਸ ਇਕ ਚੀਜ਼ ਦਾ ਮਾਣ ਸੀ, ਲੋੜ ਸੀ ਤੇ ਕੈਲੀ ਦੇ ਪਿਆਰ-ਭਰੋਸੇ ਤੇ ਸੀਤੋ ਨੇ ਆਪਣਾ ਸਭ ਕੁਝ ਉਹਦੇ ਹਵਾਲੇ ਕਰ ਦਿੱਤਾ ਸੀ।

ਸੀਤੋ ਨੇ ਇਕ ਦਿਨ ਆਪਣੇ ਮੰਮੀ ਡੈਡੀ ਨੂੰ ਰਿਸ਼ਤੇਦਾਰ ਮੁੰਡੇ ਦੀ ਰਾਹਦਾਰੀ ਭੇਜਣ ਦੀਆਂ ਗੱਲਾਂ ਕਰਦਿਆਂ ਸੁਣਿਆਂ। ਉਹਦਾ ਦਿਲ ਕੀਤਾ ਕਿ ਉਹ ਉਹਨਾਂ ਨੂੰ ਸਾਫ ਸਾਫ ਦੱਸ ਦੇਵੇ ਕਿ ਮੈਂ ਤਾਂ ਵਿਆਹ ਆਪਣੀ ਮਰਜ਼ੀ ਨਾਲ ਕਰਾਉਣਾ ਹੈ। ਇਸ ਲਈ ਮੈਂ ਮੁੰਡਾ ਵੀ ਪਸੰਦ ਕਰ ਰੱਖਿਆ ਹੈ। ਪਰ ਉਹਦਾ ਅਜੇ ਆਪਣੇ ਮਾਂ ਪਿਓ ਨੂੰ ਦਿਲ ਦੀ ਗੱਲ ਦੱਸਣ ਦਾ ਹੌਂਸਲਾ ਨਾ ਪਿਆ। ਉਸ ਦਿਨ ਤੋਂ ਬਾਅਦ ਜਦੋਂ ਸੀਤੋ ਕੈਲੀ ਨੂੰ ਮਿਲੀ ਤਾਂ ਉਹਨੇ ਗੱਲਾਂ ਗੱਲਾਂ ਵਿਚ ਵਿਆਹ ਦਾ ਮਾਮਲਾ ਲਿਆਉਣਾ ਚਾਹਿਆ। ਉਹਨੂੰ ਕੈਲੀ 'ਤੇ ਪੂਰਾ ਯਕੀਨ ਤਾਂ ਸੀ ਪਰ ਉਹ ਕੈਲੀ ਦੇ ਮੂੰਹੋਂ ਹਾਂ ਕਰਾਉਣੀ ਚਾਹੁੰਦੀ ਸੀ। ਪਰ ਕੈਲੀ ਉਸ ਗੱਲ ਨੂੰ ਹੋਰਨਾਂ ਗੱਲਾਂ ਵਿਚ ਹੀ ਦੱਬ ਗਿਆ। ਸੀਤੋ ਜਿੰਨੀ ਵਾਰੀ ਵੀ ਉਹਨੂੰ ਮਿਲਦੀ ਵਿਆਹ ਦੀ ਗੱਲਬਾਤ ਕਰਨੀ ਚਾਹੁੰਦੀ। ਕੈਲੀ ਸਿੱਧਾ ਉਹਨੂੰ ਆਪਣੇ ਇਕ ਦੋਸਤ ਦੇ ਕਮਰੇ ਵਿਚ ਲੈ ਜਾਂਦਾ। ਉਸਦਾ ਦੋਸਤ ਉਸ ਵਕਤ ਕੰਮ 'ਤੇ ਗਿਆ ਹੁੰਦਾ।

ਸੀਤੋ ਇਸ ਰੋਜ਼ ਰੋਜ਼ ਦੀ ਖੇਡ ਤੋਂ ਤੰਗ ਜਿਹੀ ਆ ਗਈ ਸੀ। ਉਹ ਕੈਲੀ ਨਾਲ ਵਿਆਹ ਬਾਰੇ ਗੱਲਬਾਤ ਕਰਨਾ ਚਾਹੁੰਦੀ ਸੀ। ਕੈਲੀ ਆਪਣੀਆਂ ਦਿਲਚਸਪ ਗੱਲਾਂ ਵਿਚ ਉਸਨੂੰ ਮੌਕਾ ਹੀ ਨਾ ਦਿੰਦਾ ਤੇ ਹਰ ਮਿਲਣੀ ਤੋਂ ਪਰਤਣ ਤੋਂ ਪਹਿਲਾਂ ਉਹ ਪੌੜੀ ਦੇ ਉਸ ਡੰਡੇ 'ਤੇ ਪੈਰ ਰੱਖ ਬਹਿੰਦੀ ਜਿਸ ਬਾਰੇ ਸੋਚਣਾ ਵੀ ਭਾਰਤੀ ਸਭਿਅਤਾ ਵਿਚ ਬੱਜਰ-ਪਾਪ ਸਮਝਿਆ ਜਾਂਦਾ ਹੈ। ਇਸ ਗੱਲ ਦਾ ਉਹਨੂੰ ਡਰ ਨਹੀਂ ਸੀ ਕਿ ਉਹਦੇ ਪਿਆਰ ਦਾ ਕੋਈ ਮਨਚਾਹਿਆ ਬੂਟਾ ਉੱਗ ਪਏਗਾ, ਕਿਉਂਕਿ ਉਹ ਪੂਰੀ ਸਾਵਧਾਨੀ ਨਾਲ ਉਹ ਗੋਲੀਆਂ ਖਾਂਦੀ ਰਹੀ ਸੀ ਜੋ ਲੂਸੀ ਨੇ ਉਹਨੂੰ ਲਿਆ ਕੇ ਦਿੱਤੀਆਂ ਹੋਈਆਂ ਸਨ। ਸੀਤੋ ਦਾ ਪਿਆਰ ਨੂੰ ਮੰਜੇ ਤੱਕ ਸੀਮਤ ਰੱਖਣ ਦਾ ਸ਼ੁਰੂ ਤੋਂ ਹੀ ਇਰਾਦਾ ਨਹੀਂ ਸੀ। ਇਹ ਤਾਂ ਉਹਨੇ ਕੈਲੀ ਨੂੰ ਪੂਰੀ ਤਰ੍ਹਾਂ ਪੱਛਮੀ ਸਭਿਅਤਾ ਅਨੁਸਾਰ ਆਪਣੀ ਪਿਆਰ ਪਕਿਆਈ ਦੱਸਣ ਲਈ ਕੀਤਾ ਸੀ।

ਪੂਰਾ ਹਫਤਾ ਬੀਤ ਗਿਆ ਸੀ ਪਰ ਸੀਤੋ ਨੂੰ ਨਾ ਕੋਈ ਕੈਲੀ ਦਾ ਫੋਨ ਆਇਆ ਅਤੇ ਨਾ ਹੀ ਉਹਨੇ ਕੈਲੀ ਦੀ ਕਾਰ ਦੇਖੀ। ਜਿਹੜੀ ਇਕ ਅਜੀਬ ਜਿਹੀ ਤਬਦੀਲੀ ਉਹਨੇ ਕੈਲੀ ਵਿਚ ਪਿਛਲੀਆਂ ਇਕ ਦੋ ਮਿਲਣੀਆਂ ਵਿਚ ਦੇਖੀ ਸੀ ਉਹਨੂੰ ਯਾਦ ਕਰਕੇ ਉਹਦਾ ਦਿਲ ਟੁੱਟਦਾ ਜਾਂਦਾ ਸੀ। ਉਹ ਸਕੂਲੋਂ ਆ ਕੇ ਉਦਾਸ ਜਿਹੀ ਟੀ ਵੀ ਲਾ ਕੇ ਬੈਠੀ ਸੀ। ਫੋਨ ਦੀ ਘੰਟੀ ਖੜ੍ਹਕੀ। ਉਹਨੇ ਕੰਧ ਉੱਪਰ ਲੱਗੇ ਕਲਾਕ ਵਲ ਦੇਖਿਆ। ਉਹਦਾ ਦਿਲ ਖੁਸ਼ੀ ਨਾਲ ਉਛਲਿਆ। ਠੀਕ ਇਸ ਵਕਤ ਕੈਲੀ ਉਸ ਨੂੰ ਫੋਨ ਕਰਿਆ ਕਰਦਾ ਸੀ। ਉਸ ਨੇ ਕਾਹਲੀ ਨਾਲ ਰਸੀਵਰ ਚੁੱਕਿਆ ਅਤੇ ਕੋਈ ਮਧੁਰ ਆਵਾਜ਼ ਸੁਨਣ ਦੀ ਆਸ ਵਿਚ ਰਸੀਵਰ ਕੰਨ ਨੂੰ

ਲਾ ਕੇ ਹੈਲੋ ਕਿਹਾ। ਦੂਜੇ ਪਾਸਿਓਂ ਤਿੱਖੀ ਜਿਹੀ ਪੰਜਾਬੀ ਵਿਚ ਇਕ ਅਨਜਾਣੀ ਆਵਾਜ਼ ਆਈ, "ਸੁਣਾਓ ਕਿੱਦਾਂ ਸੋਹਣਿਓ ਫੇਰ ਕਦ ਦਰਸ਼ਨ ਦੇਣੇ ਨੇ?" ਸੀਤੋ ਸੁਣ ਕੇ ਘਬਰਾ ਗਈ ਅਤੇ ਗੁੱਸੇ ਵਿਚ ਪੁੱਛਿਆ, "ਕੌਣ ਏਂ ਤੂੰ?" "ਤੇ ਹੁਣ ਅਸੀਂ ਕੌਣ ਹੋ ਗਏ, ਉਦੋਂ ਤਾਂ ਮੇਰਾ ਕਮਰਾ ਪਿਓ ਵਾਲੀ ਜਾਇਦਾਦ ਸਮਝ ਰੱਖਿਆ ਸੀ ਤੇ ਹੁਣ ਕਹਿੰਦੀ ਏਂ ਕਿ ਮੈਂ ਕੌਣ ਹਾਂ।" ਆਵਾਜ਼ ਫਿਰ ਚੀਕੀ, "ਮੈਂ ਮੀਕੀ ਹਾਂ, ਕੈਲੀ ਦਾ ਭਾਈਵੰਦ। ਤੈਨੂੰ ਸ਼ਾਇਦ ਪਤਾ ਨਹੀਂ ਕਿ ਕੈਲੀ ਪਰਸੋਂ ਇੰਡੀਆ ਨੂੰ ਚਲੇ ਗਿਆ ਹੈ। ਸ਼ਾਇਦ ਵਿਆਹ ਕਰਾਉਣ। ਅਪਣੀ ਕਾਰ ਤੇ ਤੈਨੂੰ ਮੇਰੇ ਕੋਲ ਅਮਾਨਤ ਛੱਡ ਗਿਆ ਏ। ਹੁਣ ਤੂੰ ਬਹਾਨੇਬਾਜੀ ਛੱਡ ਤੇ ਦੱਸ ਕਿਦਣ ਆ ਰਹੀ ਏਂ ਆਪਣੇ ਪੁਰਾਣੇ ਕਮਰੇ ਵਿਚ?"

ਸੀਤੋ ਨੇ ਗਾਲਾਂ ਕੱਢਦੀ ਨੇ ਰਸੀਵਰ ਠਾਹ ਕਰਕੇ ਮਾਰਿਆ। ਉਹਨੂੰ ਚੱਕਰ ਜਿਹੇ ਆਉਣ ਲੱਗੇ। ਉਹਦੇ ਦਿਮਾਗ ਵਿਚ ਮੀਕੀ ਦੇ ਕਹੇ ਹੋਏ ਸ਼ਬਦ ਗੂੰਜਣ ਲੱਗੇ - ਕਾਰ ਤੇ ਤੈਨੂੰ ਮੇਰੇ ਹਵਾਲੇ ਕਰ ਗਿਆ ਏ। "ਕਾਰ ਤੇ ਮੈਂ, ਕਾਰ ਤੇ ਮੈਂ। ਉਹ ਸੋਫੇ 'ਤੇ ਡਿੱਗ ਪਈ। ਥੋੜ੍ਹੇ ਚਿਰ ਬਾਅਦ ਉੱਠੀ ਤੇ ਅਪਣੇ ਕਮਰੇ ਵਿਚ ਜਾ ਕੇ ਰਜ਼ਾਈ ਲੈ ਕੇ ਪੈ ਗਈ ਤਾਂ ਕਿ ਉਹਨੂੰ ਘਰਦਿਆਂ ਦੇ ਹਰ ਤਰ੍ਹਾਂ ਦੇ ਸਵਾਲਾਂ ਦੇ ਜਵਾਬ ਨਾ ਦੇਣੇ ਪੈਣ। ਰੋਟੀ ਪਾਣੀ ਦੇ ਸਮੇਂ ਉਹਨੇ ਆਪਣੇ ਮੰਮੀ ਡੈਡੀ ਦੀ ਆਵਾਜ਼ ਸੁਣੀ। ਉਸ ਦੇ ਰਿਸ਼ਤੇ ਦੀ ਗੱਲਬਾਤ ਫਿਰ ਹੋ ਰਹੀ ਸੀ। ਇਸ ਵਾਰ ਇਹ ਗੱਲ ਸੁਣ ਕੇ ਉਹਦੇ ਦਿਲ ਵਿਚੋਂ ਕਿਸੇ ਵੀ ਕਿਸਮ ਦੀ ਵਿਰੋਧ ਦੀ ਆਵਾਜ਼ ਨਾ ਉੱਠੀ ਸਗੋਂ ਉਹ ਹੋਰ ਵੀ ਖਿੱਝ ਗਈ ਅਤੇ ਉਹਨੇ ਆਪਣੇ ਕੰਨ ਦੋਹਾਂ ਹੱਥਾਂ ਨਾਲ ਬੰਦ ਕਰ ਲਏ।

ਤੇ ਅੱਜ ਉਹ ਦਸਾਂ ਦਿਨਾਂ ਬਾਅਦ ਸਕੂਲ ਆਈ ਸੀ। ਕੈਲੀ ਦੀ ਲਾਲ ਕਾਰ ਵਿਚ ਮੀਕੀ ਨੂੰ ਦੇਖ ਕੇ ਉਹਨੂੰ ਲੋਹੜਿਆਂ ਦਾ ਗੁੱਸਾ ਅਇਆ ਪਰ ਫੇਰ ਉਸ ਇਕ ਦੋਬਾਰਾ ਪਿੱਛੇ ਮੁੜ ਕੇ ਕਾਰ ਵਲ ਨਾ ਦੇਖਿਆ।



# ਜੈਲੀ

ਜੈਲੀ ਪਿਓ ਦਾਦੇ ਦੀ ਕਮਾਈ ਜ਼ਮੀਨ ਵਿਚੋਂ ਆਪਣੇ ਹਿੱਸੇ ਦੀ ਗਹਿਣੇ ਰੱਖ ਕਨੇਡਾ ਪਹੁੰਚਿਆ। ਹਵਾਈ ਅੱਡੇ 'ਤੇ ਉੱਤਰਦੇ ਨੂੰ ਹੀ ਇਕ ਵੱਖਰੀ ਦੁਨੀਆਂ ਨਜ਼ਰ ਆਈ, ਜਿਹੜੀ ਉਹਦੀ ਦੁਨੀਆਂ ਤੋਂ ਬਿਲਕੁਲ ਨਵੀਂ ਤੇ ਉਹਦੀ ਸੋਚ ਦੀ ਪਹੁੰਚ ਤੋਂ ਵੀ ਬਾਹਰੀ ਸੀ। ਦਲਾਲਾਂ ਦੇ ਦਿਖਾਏ ਸੁਪਨਿਆਂ ਵਿਚੋਂ ਉਹਨੂੰ ਇਕ ਵੀ ਪੂਰਾ ਹੁੰਦਾ ਨਾ ਦਿਸਿਆ। ਹਵਾਈ ਅੱਡੇ 'ਤੇ ਉਹਨੂੰ ਜੋ ਕੁਝ ਵੀ ਪੁੱਛਿਆ ਦੱਸਿਆ ਗਿਆ ਉਹਦੇ ਵਿਚੋਂ ਕੁਝ ਹਿੱਸਾ ਹੀ ਉਹਦੀ ਸਮਝ ਪਿਆ। ਦੋ-ਭਾਸ਼ੀਏ ਨੇ ਉਹਦੇ ਕਾਗਜ਼ਾਂ ਪੱਤਰਾਂ ਵਿਚੋਂ ਕੁਝ ਐਡਰੈੱਸ ਲੱਭੇ ਜਿਹੜੇ ਜੈਲੀ ਪਿੰਡੋਂ ਜਾਣ ਪਛਾਣ ਵਾਲਿਆਂ ਕੋਲੋਂ ਲਿਆਇਆ ਸੀ। ਉਹਨਾਂ ਵਿਚੋਂ ਕਿਸੇ ਇਕ ਨੇ ਜਿਸਦਾ ਨਾਂ ਬਸੰਤ ਸਿੰਘ ਸੀ, ਜੈਲੀ 'ਤੇ ਤਰਸ ਖਾਧਾ ਤੇ ਉਹਨੂੰ ਲੈਣ ਲਈ ਹਵਾਈ ਅੱਡੇ 'ਤੇ ਆਇਆ। ਪਰ ਜਦ ਉਹਨੂੰ ਪਤਾ ਲੱਗਾ ਕਿ ਜੈਲੀ ਨੂੰ ਬਾਹਰ ਲਿਆਉਣ ਲਈ ਇਕ ਹਜ਼ਾਰ ਡਾਲਰ ਦੀ ਜ਼ਮਾਨਤ ਰੱਖਣੀ ਪੈਣੀ ਸੀ ਤਾਂ ਉਹ ਵੀ ਕੰਨ ਭੰਨਣ ਲੱਗਾ। ਪਰ ਫੇਰ ਪਤਾ ਨਹੀਂ ਬਸੰਤ ਸਿੰਘ ਦੇ ਮਨ ਵਿਚ ਕੀ ਆਈ, ਉਹਨੇ ਦੋ ਘੰਟਿਆਂ ਬਾਅਦ ਹਜ਼ਾਰ ਡਾਲਰ ਜਾ ਜਮ੍ਹਾਂ ਕਰਾਇਆ ਅਤੇ ਜੈਲੀ ਉਹ ਘਰ ਲੈ ਅਇਆ।

ਜੈਲੀ ਪਹਿਲੀ ਵਾਰੀ ਕਿਸੇ 'ਤੇ ਭਾਰ ਬਣਿਆਂ ਸੀ। ਪਰ ਬੇ-ਬੱਸ ਸੀ। ਉਹਦਾ ਸਨੇਹੀ ਬਸੰਤ ਸਿੰਘ ਤੇ ਉਹਦੇ ਘਰ ਵਾਲੀ ਸਾਰਾ ਦਿਨ ਕੰਮ 'ਤੇ ਰਹਿੰਦੇ। ਉਹਨਾਂ ਦੇ ਨਿਆਣਿਆਂ ਨੂੰ ਤਾਂ ਜਿਵੇਂ ਜੈਲੀ ਕੋਲੋਂ ਬੂਅ ਆਉਂਦੀ ਹੋਵੇ। ਕੋਈ ਉਹਦੇ ਨਾਲ ਗੱਲ ਨਾ ਕਰਦਾ। ਉਹ ਵਿਚਾਰਾ ਜਿੱਥੇ ਬੈਠ ਜਾਂਦਾ ਸਾਰਾ ਦਿਨ ਬੈਠਾ ਰਹਿੰਦਾ। ਜੈਲੀ ਇਕ ਅਨਜਾਣੀ ਇਕੱਲਤਾ ਮਹਿਸੂਸ ਕਰਦਾ। ਇਕ ਅਜੀਬ ਜਿਹਾ ਇਕੱਲਾਪਨ ਜਿਹਦਾ ਪਹਿਲਾਂ ਕਦੀ ਉਹਨੂੰ ਅਹਿਸਾਸ ਤੱਕ ਵੀ ਨਹੀਂ ਸੀ ਹੋਇਆ।

ਉਹਦੀਆਂ ਜਾਗਦੀਆਂ ਅੱਖਾਂ ਵਿਚ ਪਿੰਡ ਦੇ ਨਜ਼ਾਰੇ ਘੁੰਮਦੇ ਰਹਿੰਦੇ। ਉਹਦੇ ਛੋਟੇ ਛੋਟੇ ਮੁੰਡੇ ਭਾਨਾ ਤੇ ਪੂਰੀ ਪਿੰਡ ਦੀ ਫਿਰਨੀ ਵਿਚ ਮਿੱਟੀ ਨਾਲ ਖੇਡਦੇ ਨਜ਼ਰ ਆਉਂਦੇ। ਉਹਦੀ ਮੀਤੋ ਮੱਝੀਆਂ ਨੂੰ ਪੱਠੇ ਪਾ ਰਹੀ ਆਸ ਭਰੀਆਂ ਨਜ਼ਰਾਂ ਨਾਲ ਝੋਟੀ ਵਲ ਵੇਖਦੀ ਜਿਹਦੇ ਸੂਣ ਉੱਤੇ ਉਹਨਾਂ ਦਾ ਹੱਥ ਸੁਖਾਲਾ ਹੋਣਾ ਸੀ। ਪੀਲਾ ਤੇ ਬੱਗਾ ਬਲਦ ਖੁਰਲੀ 'ਤੇ ਪੱਠੇ ਖਾਂਦੇ ਖਾਂਦੇ ਜਦੋਂ ਮੱਖੀਆਂ ਉਡਾਣ ਲਈ ਸਿਰ ਹਿਲਾਉਂਦੇ ਤਾਂ ਉਹਨਾਂ ਦੇ ਗਲਾਂ ਦੀਆਂ ਟੱਲੀਆਂ ਜੈਲੀ ਦੇ ਕੰਨਾਂ 'ਚ ਖੜਕਦੀਆਂ ਤੇ ਉਹਨੂੰ ਮੁੜ ਅਸਲੀਅਤ ਵਿਚ ਸੁੱਟ ਜਾਂਦੀਆਂ। ਉਹ ਬੇਮਤਲਬ ਟੈਲੀਵੀਜ਼ਨ ਵਲ ਵੇਖੀ ਜਾਂਦਾ। ਜਦ ਕਦੀ ਮਰਦ ਤੀਵੀਂ ਦੇ ਪਿਆਰ ਦਾ ਕੋਈ ਸੀਨ ਆਉਂਦਾ

ਤਾਂ ਉਹਦੀਆਂ ਅੱਖਾਂ ਆਪਣੇ ਆਪ ਨੀਵੀਂਆਂ ਹੋ ਜਾਂਦੀਆਂ ਤੇ ਬਹੁਤੀ ਵਾਰੀ ਉਹ ਉੱਠ ਕੇ ਆਪਣੇ ਕਮਰੇ ਵਿਚ ਚਲਾ ਜਾਂਦਾ ਆਪਣੀ ਪੁਰਾਣੀ ਦੁਨੀਆਂ ਵਿਚ ਗੁਆਚਣ ਵਾਸਤੇ।

ਜੈਲੀ ਜਦ ਦਾ ਇੰਡੀਆ ਤੋਂ ਅਅਇਆ ਸੀ ਬਾਹਲਾ ਘਰ ਦੇ ਅੰਦਰ ਹੀ ਰਿਹਾ ਸੀ। ਸਿਰਫ ਇਕ ਦੋ ਵਾਰੀ ਐਤਵਾਰ ਨੂੰ ਬਸੰਤ ਸਿੰਘ ਨਾਲ ਗੁਰਦੁਆਰੇ ਜਾ ਆਇਆ ਸੀ। ਉਹ ਅੰਦਰ ਬੈਠਾ ਬਹੁਤ ਅੱਕ ਜਾਂਦਾ। ਇਕੱਲਾ ਫਿਕਰਾਂ, ਸੋਚਾਂ 'ਚ ਪਿਆ ਰਹਿੰਦਾ। ਕਦੀ ਉਹਨੂੰ ਮੀਤੋ ਤੇ ਨਿਆਣਿਆਂ ਦਾ ਫਿਕਰ ਲੱਗਾ ਰਹਿੰਦਾ ਤੇ ਕਦੀ ਬਸੰਤ ਸਿੰਘ ਦੇ ਹੋ ਰਹੇ ਖਰਚੇ ਦਾ। ਪਰ ਸਭ ਤੋਂ ਵੱਧ ਉਹਨੂੰ ਫਿਕਰ ਵੱਢ ਵੱਢ ਕੇ ਖਾਂਦਾ ਸੀ ਇਮੀਗਰੇਸ਼ਨ ਦਾ। ਇਮੀਗਰੇਸ਼ਨ ਦੇ ਕਾਨੂੰਨਾਂ ਤੇ ਤੌਰ ਤਰੀਕਿਆਂ ਤੋਂ ਬਿਲਕੁਲ ਨਾ-ਵਾਕਿਫ ਉਹ ਆਪਣੀ ਸੋਚ ਨੂੰ ਆਪਣੀ ਅਕਲ, ਆਪਣੇ ਡਰ ਤੇ ਯਕੀਨ ਦੇ ਸਹਾਰੇ ਉਡਾਉਂਦਾ। ਪਰ ਹਰ ਵਾਰੀ ਉਹਦੀ ਸੋਚ ਖੰਭ ਕਟੇ ਪੰਛੀ ਵਾਂਗ ਧਰਤੀ 'ਤੇ ਆ ਪਟਕਦੀ। ਉਹ ਆਪਣੇ ਆਪ ਨੂੰ ਫਿਰ ਕੱਠਾ ਕਰਦਾ। ਜਿਹੜੇ ਫਰੀ ਹੋ ਚੁੱਕੇ ਲੋਕਾਂ ਬਾਰੇ ਉਹ ਜਾਣਦਾ ਸੀ ਉਹਨਾਂ ਦੀ ਉਦਾਹਰਣ ਦੇ ਕੇ ਖੁਦ ਨੂੰ ਹੌਂਸਲਾ ਦਿੰਦਾ। ਆਪਣੇ ਆਪ ਨੂੰ ਤੋੜਦਾ ਬਣਾਉਂਦਾ ਉਹ ਕਨੇਡਾ ਦੀ ਸਿਆਲ ਰੁੱਤ ਦੇ ਠੰਡੇ ਯਖ ਦਿਨਾਂ ਨੂੰ ਅੱਗੇ ਧਕਣ ਦੀ ਕੋਸ਼ਿੰਸ਼ ਕਰਦਾ।

ਰੁੱਤ ਬਦਲਣ 'ਤੇ ਬਸੰਤ ਸਿੰਘ ਦੇ ਘਰੋਂ ਦਿਸਦੇ ਪਹਾੜਾਂ ਤੋਂ ਬਰਫ ਖੁਰਨੀ ਸ਼ੁਰੂ ਹੋ ਗਈ ਤਾਂ ਜੈਲੀ ਨੂੰ ਬਸੰਤ ਸਿੰਘ ਨੇ ਫਾਰਮਾਂ ਵਿਚ ਸਬਜ਼ੀ ਤੋੜਨ ਦਾ ਕੰਮ ਦਿਵਾ ਦਿੱਤਾ। ਉਹ ਕਾਨੂੰਨ ਤੋਂ ਚੋਰੀਂ ਕੰਮ ਕਰਨ ਲੱਗ ਪਿਆ। ਇਸ ਗੱਲ ਦਾ ਉਹਨੂੰ ਪੂਰਾ ਅਹਿਸਾਸ ਸੀ ਕਿ ਜੇ ਫੜਿਆ ਗਿਆ ਤਾਂ ਜੇਲ੍ਹ ਜਾਵੇਗਾ। ਪਰ ਉਹਨੇ ਸੋਚਿਆ ਕਿਸੇ ਦੇ ਘਰ ਬਿਨਾਂ ਕੁਝ ਕਰਨ ਤੋਂ ਬੈਠੇ ਰਹਿਣਾ ਕਿਹੜਾ ਜੇਲ੍ਹ ਤੋਂ ਘੱਟ ਸੀ। ਨਾਲੇ ਫਾਰਮ ਵਿਚ ਉਹਦੇ ਵਰਗੇ ਕਈ ਹੋਰ ਦਲਾਲਾਂ ਦੀਆਂ ਹੇਰਾ ਫੇਰੀਆਂ ਦੇ ਮਾਰੇ ਮਿਲ ਪਏ। ਖੁਲ੍ਹੀ ਹਵਾ ਵਿਚ ਗੱਪਾਂ ਮਾਰ ਕੇ ਉਹਦੀ ਦਿਹਾੜੀ ਖੂਬ ਗੁਜ਼ਰਦੀ। ਰਾਤ ਨੂੰ ਸੋਚਾਂ ਦੀ ਬਰਫ 'ਤੇ ਤਿਲਕਦਾ ਕਦੀ ਕਦੀ ਦਿਨੇ ਕਮਾਏ ਡਾਲਰਾਂ ਨੂੰ ਦਸਾਂ ਨਾਲ ਜਰਬ ਦੇ ਲੈਂਦਾ ਤਾਂ ਉਹਦਾ ਦਿਲ ਸਦਾ ਲਈ ਇੱਥੇ ਰਹਿਣ ਨੂੰ ਹੋਰ ਵੀ ਕਾਹਲਾ ਪੈ ਜਾਂਦਾ।

ਜੈਲੀ ਦੀ ਦੇਬੀ ਤੇ ਦਾਰੀ ਨਾਲ ਛੇਤੀ ਹੀ ਬੜੀ ਗੂਹੜੀ ਦੋਸਤੀ ਪੈ ਗਈ। ਉਹਨਾਂ ਦੇ ਕੇਸ ਵੀ ਇਮੀਗਰੇਸ਼ਨ ਵਾਲਿਆਂ ਨੇ ਵਿਚ ਹੀ ਅੜਾਏ ਹੋਏ ਸਨ। ਜੈਲੀ ਵੀ ਉਹਨਾਂ ਦੇ ਇਕ ਮੰਜੇ ਵਾਲੇ ਛੋਟੇ ਜਿਹੇ ਕਮਰੇ ਵਿਚ ਰਹਿਣ ਲੱਗਾ। ਨਿਕੇ ਜਿਹੇ ਕਮਰੇ ਵਿਚ ਹੀ ਤਿੰਨੋਂ ਰਲ ਕੇ ਰੋਟੀ ਪਕਾਉਂਦੇ ਤੇ ਇਕ ਹੀ ਮੰਜੇ 'ਤੇ ਰਾਤ ਨੂੰ ਪਏ ਰਹਿੰਦੇ। ਪਰ ਰਹਿਣ ਦੀ ਤੰਗੀ ਉਹਨਾਂ ਨੂੰ ਕਦੀ ਏਨੀ ਮਹਿਸੂਸ ਨਾ ਹੁੰਦੀ ਕਿਉਂਕਿ ਉਹਨਾਂ ਦੇ ਦਿਮਾਗ ਵੱਡੀ ਮੁਸੀਬਤ 'ਇਮੀਗਰੇਸ਼ਨ' ਨੇ ਮੱਲੇ ਹੋਏ ਸਨ। ਜਿਸ ਵਕੀਲ ਕੋਲ ਦੇਬੀ ਤੇ ਦਾਰੀ ਦੇ ਕੇਸ ਸਨ, ਜੈਲੀ ਵੀ ਆਪਣਾ ਕੇਸ ਉਹਦੇ ਕੋਲ ਲਓ ਗਿਆ। ਵਕੀਲ ਇਕ ਪੰਜਾਬੀ ਹੀ ਸੀ ਜਿਹੜਾ ਪਹਿਲਾਂ ਕੋਈ ਚੰਗਾ ਕੰਮ ਨਾ ਮਿਲਣ ਕਰਕੇ ਮਿੱਲ ਵਿਚ ਹੀ ਕਾਫੀ ਚਿਰ ਕੰਮ ਕਰਦਾ ਰਿਹਾ ਸੀ। ਪਰ ਜਦ ਤੋਂ ਵਿਜ਼ਿਟਰ ਆਉਣੇ ਸ਼ੁਰੂ ਹੋਏ ਸਨ ਉਹਨੇ ਮਿੱਲ ਦਾ ਕੰਮ ਛੱਡ ਕੇ ਇਕ ਛੋਟਾ ਜਿਹਾ ਦਫਤਰ ਖੋਲ੍ਹ ਲਿਆ ਸੀ। ਅਨਪੜ੍ਹ ਜੱਟਾਂ ਦੇ ਉਹਨੂੰ ਕਾਫੀ ਕੇਸ ਮਿਲਣ ਲੱਗ ਪਏ ਸਨ ਜਿਹਨਾਂ ਨੂੰ ਇਸ ਗੱਲ ਦਾ ਇਲਮ ਨਹੀਂ ਸੀ ਕਿ ਉਹ ਇਮੀਗਰੇਸ਼ਨ ਦੇ ਦਫਤਰ ਜਾ ਕੇ ਵਕਾਲਤ ਨਹੀਂ ਸਗੋਂ ਸਿਰਫ ਦੋ-ਭਾਸ਼ੀਏ ਦਾ ਰੋਲ ਨਿਭਾਉਂਦਾ ਸੀ। ਜੈਲੀ ਦਾ ਜੇ ਵੱਸ ਚਲਦਾ

ਤਾਂ ਉਹ ਉਮਰ ਭਰ ਕਦੀ ਕਿਸੇ ਦਲਾਲ ਦੇ ਮੱਥੇ ਨਾ ਲਗਦਾ ਪਰ ਹੁਣ ਫਸਿਆ ਕੀ ਨਾ ਕਰਦਾ।

ਪੰਜਾਬੀ ਵਕੀਲ ਨੇ ਜੈਲੀ ਨੂੰ ਦੱਸਿਆ ਕਿ ਅਨਪੜ੍ਹ ਬੰਦਾ ਇੱਥੇ ਫਰੀ ਹੋਣ ਲਈ ਲੋੜੀਂਦੇ ਪੰਜਾਹ ਨੰਬਰ ਨਹੀਂ ਲੈ ਸਕਦਾ। ਸਭ ਤੋਂ ਸੁਖਾਲਾ ਤੇ ਬਚਾਅ ਵਾਲਾ ਤਰੀਕਾ ਹੈ ਇੱਥੇ ਵਿਆਹ ਕਰਾਉਣ ਦਾ। ਵਕੀਲ ਨੇ ਸੁਲਾਹ ਦਿੱਤੀ ਕਿ ਉਹ ਦੇਸੋਂ ਆਪਣੀ ਤੀਵੀਂ ਕੋਲੋਂ ਤਲਾਕ ਦੇ ਪੇਪਰ ਮੰਗਵਾ ਲਵੇ ਤੇ ਫੇਰ ਇੱਥੇ ਕਿਸੇ ਨਾਲ ਵਿਆਹ ਕਰਾ ਕੇ ਫਰੀ ਹੋ ਜਾਵੇ। ਫੇਰ ਕੁਝ ਦੇਰ ਬਾਅਦ ਇੱਥੇ ਵਾਲੀ ਨੂੰ ਤਲਾਕ ਦੇ ਕੇ ਆਪਣੀ ਤੀਵੀਂ ਮੰਗਵਾ ਕੇ ਦੋਬਾਰਾ ਉਹਦੇ ਨਾਲ ਵਿਆਹ ਕਰਾ ਲਵੇ। ਜੈਲੀ ਨੂੰ ਪਹਿਲਾਂ ਤਾਂ ਸਮਝ ਹੀ ਨਾ ਪਵੇ ਸਾਰਾ ਚੱਕਰ। ਫੇਰ ਜਦੋਂ ਉਹਨੂੰ ਮੀਤੋ ਦਾ ਖਿਆਲ ਆਇਆ, ਜਿਹਦੇ ਕੋਲੋਂ ਉਹਨੇ ਤਲਾਕ ਲੈਣਾ ਸੀ, ਭਾਵੇਂ ਕਾਗਜ਼ਾਂ ਵਿਚ ਹੀ, ਤਾਂ ਉਹਦਾ ਦਿਲ ਕੰਬ ਉੱਠਿਆ। ਉਹਨੂੰ ਭਾਨੇ ਅਤੇ ਪੂਰੀ ਦੇ ਮਾਸੂਮ ਚਿਹਰੇ ਯਾਦ ਆਏ। ਉਂਝ ਵੀ ਇਸ ਕੰਮ ਨੂੰ ਹੁੰਦਿਆਂ ਹੁੰਦਿਆਂ ਤਿੰਨ ਚਾਰ ਸਾਲ ਲੱਗ ਜਾਣੇ ਸਨ। ਉਹਦਾ ਦਿਲ ਕੀਤਾ ਕਿ ਸਭ ਕੁਝ ਛੱਡ ਕੇ ਪਿੰਡ ਉਹ ਚਲਿਆ ਜਾਵੇ। ਪਰ ਜਦੋਂ ਉਹਨੂੰ ਭਾਨੇ ਤੇ ਪੂਰੀ ਦੇ ਪਿੰਡਿਆਂ 'ਤੇ ਪਾਟੇ ਝੱਗਿਆਂ ਦੀਆਂ ਲੀਰਾਂ, ਮੀਤੋ ਦੀ ਸਲਵਾਰ ਵਿਚ ਲੱਗੀਆਂ ਟਾਕੀਆਂ ਤੇ ਆਪਣਾ ਮੋਟਾ ਖੱਦਰ ਦਾ ਝੱਗਾ ਯਾਦ ਆਇਆ ਤਾਂ ਉਹਦਾ ਮਨ ਦੁਬਿਧਾ ਵਿਚ ਪੈ ਗਿਆ। ਤੇ ਜਦੋਂ ਉਹਨੇ ਮਿੱਲ ਵਿਚ ਮਿਲਦੀ ਦਿਹਾੜੀ ਦੀ ਤਨਖਾਹ ਨੂੰ ਦਸਾਂ ਨਾਲ ਜਰਬ ਦਿੱਤੀ ਤਾਂ ਉਹਦੇ ਦਿਲ ਵਿਚੋਂ ਪਿੰਡ ਜਾਣ ਦੇ ਸਾਰੇ ਖਿਆਲ ਹਵਾ ਹੋ ਗਏ।

ਪਿੰਡੋਂ ਕਾਗਜ਼ ਆਉਣ 'ਤੇ ਵਕੀਲ ਨੇ ਆਪ ਹੀ ਕੋਈ ਗੋਰੀ ਕੁੜੀ ਭਾਲ ਕੇ ਜੈਲੀ ਦਾ ਵਿਆਹ ਕਰ ਦਿੱਤਾ ਅਤੇ ਆਪਣੀ ਮੂੰਹ ਮੰਗੀ ਰਕਮ ਖਰੀ ਕੀਤੀ। ਜੈਲੀ ਨੂੰ ਫਰੀ ਹੋਣ ਨਾਲ ਗਰਜ ਸੀ, ਉਹਨੇ ਇਕ ਵਾਰੀ ਵੀ ਵਕੀਲ ਨਾਲ ਆਈ ਵਿਆਂਦੜ ਗੋਰੀ ਵੱਲ ਧਿਆਨ ਨਾਲ ਨਾ ਦੇਖਿਆ, ਜਿਹਦੇ ਨੈਣ ਨਕਸ਼ ਬੜੇ ਮੋਟੇ ਮੋਟੇ ਅਤੇ ਅਜੀਬ ਅਜੀਬ ਸਨ।

ਜੈਲੀ ਫਰੀ ਹੋ ਗਿਆ। ਉਹਦੀ ਖੁਸ਼ੀ ਦੀ ਕੋਈ ਹੱਦ ਨਹੀਂ ਸੀ। ਉਹਨੇ ਦੇਬੀ, ਦਾਰੀ ਤੇ ਹੋਰ ਬੇਲੀਆਂ ਨੂੰ ਤਿੰਨ ਬੋਤਲਾਂ ਸਕਾਚ ਦੀਆਂ ਪਿਲਾਈਆਂ। ਮੀਤੋ ਨੂੰ ਚਿੱਠੀ ਲਿਖਵਾ ਕੇ ਪੁਆਈ ਕਿ ਕਿਸੇ ਕਿਸਮ ਦਾ ਫਿਕਰ ਨਾ ਕਰੇ। ਹੁਣ ਆਪਣੀ ਕਿਸਮਤ ਫਿਰ ਗਈ ਹੈ। ਥੋੜ੍ਹੇ ਹੀ ਚਿਰ ਵਿਚ ਮੈਂ ਪੈਸੇ ਦਾ ਹੜ੍ਹ ਲਿਆ ਦੇਵਾਂਗਾ। ਤੂੰ ਨਿਆਣਿਆਂ ਦੇ ਸੋਹਣੇ ਸੋਹਣੇ ਕੱਪੜੇ ਪਾਇਆ ਕਰ ਤੇ ਆਪ ਸਕੂਲੇ ਛੱਡ ਕੇ ਆਇਆ ਕਰ ਵਧੀਆ ਸੂਟ ਪਾ ਕੇ। ਨਾਲੇ ਲਹਿਣੇ-ਕਿਆਂ ਨੂੰ ਕਹਿ ਦਈਂ ਪਈ ਅਗਲੀ ਹਾੜ੍ਹੀ ਤਾਈਂ ਅਸੀਂ ਆਪਣੇ ਤਿੰਨੇ ਖੱਤੇ ਛੁੜਾ ਲੈਣੇ ਨੇ।

ਜੈਲੀ ਮਿੱਲ ਵਿਚ ਕੰਮ ਕਰਨ ਲੱਗ ਪਿਆ। ਸਾਰੀ ਦਿਹਾੜੀ ਹੱਢ ਭੰਨ ਫੱਟਿਆਂ ਦਾ ਕੰਮ ਵੀ ਉਹਨੂੰ ਰਤਾ ਨਾ ਥਕਾਉਂਦਾ। ਜਦ ਦੋਂਹ ਹਫਤੀ ਮਿਲਦੀ ਚੈੱਕ ਬੈਂਕ ਵਿਚ ਜਮ੍ਹਾਂ ਕਰਵਾਉਂਦਾ ਤਾਂ ਉਮਰਾਂ ਦੀ ਥਕਾਵਟ ਦੂਰ ਹੋ ਜਾਂਦੀ। ਉਹਦੀ ਦੇਹ ਤੋੜ ਮਿਹਨਤ ਦੀ ਹੁਣ ਕੀਮਤ ਪੈ ਰਹੀ ਸੀ। ਹੁਣ ਉਹਨੂੰ ਲੱਗਾ ਕਿ ਉਹਦੇ ਸਾਰੇ ਸੁਪਨੇ ਪੂਰੇ ਹੋ ਜਾਣਗੇ।

ਇਕ ਦਿਨ ਜਦੋਂ ਜੈਲੀ, ਦੇਬੀ ਤੇ ਦਾਰੀ ਕੰਮ ਤੋਂ ਆ ਕੇ ਅਜੇ ਰੋਟੀ ਬਣਾ ਰਹੇ ਸਨ ਤਾਂ ਉਹਨਾਂ ਦਾ ਭਾਈਵੰਦ ਮੀਕੀ ਆ ਗਿਆ। ਮੀਕੀ ਦੇਸ ਦੀਆਂ ਦਸ ਕੁ ਪੜ੍ਹਿਆ ਹੋਇਆ ਸੀ। ਗੱਲਾਂ ਗੱਲਾਂ ਵਿਚ ਮੀਕੀ ਨੇ ਦੱਸਿਆ ਕਿ ਅਖਬਾਰ ਵਿਚ ਆਇਆ ਹੈ ਕਿ ਸਰਕਾਰ

ਹਿੰਦੋਸਤਾਨ ਤੋਂ ਆਏ ਸਾਰੇ ਵਿਜ਼ਿਟਰਾਂ ਦੇ ਕੇਸਾਂ ਦੀ, ਜਿਹੜੇ ਏਥੇ ਆ ਕੇ ਫਰੀ ਹੋਏ ਹਨ, ਦੋਬਾਰਾ ਜਾਂਚ ਪੜਤਾਲ ਕਰ ਰਹੀ ਹੈ। ਖਾਸ ਕਰ ਜਿਨ੍ਹਾਂ ਨੇ ਏਥੇ ਵਿਆਹ ਕਰਾਏ ਹਨ। ਸਰਕਾਰ ਦੇ ਖਿਆਲ ਵਿਚ ਇਹ ਵਿਆਹ ਨਜਾਇਜ਼ ਹਨ ਜਿਹੜੇ ਪੈਸੇ ਦੇ ਕੇ ਸਿਰਫ ਫਰੀ ਹੋਣ ਲਈ ਕਰਾਏ ਹਨ। ਸੁਣ ਕੇ ਜੈਲੀ ਦੇ ਦਿਲ ਨੂੰ ਇਕ ਝਟਕਾ ਜਿਹਾ ਲੱਗਾ। ਪਰ ਉਹਨੇ ਆਪਣੀ ਕਮਜ਼ੋਰੀ ਜ਼ਾਹਿਰ ਨਾ ਹੋਣ ਦਿੱਤੀ। ਜੈਲੀ ਨੂੰ ਕਾਫੀ ਰਾਤ ਗਈ ਤੱਕ ਨੀਂਦ ਨਾ ਆਈ। ਉਹ ਹਜ਼ਾਰ ਕੋਸ਼ਿਸ਼ ਕਰਨ ’ਤੇ ਵੀ ਇਮੀਗਰੇਸ਼ਨ ਦਾ ਮਾਮਲਾ ਆਪਣੀਆਂ ਸੋਚਾਂ ’ਚੋਂ ਨਾ ਕੱਢ ਸਕਿਆ। ਪਿੰਡੋਂ ਤੁਰਨ ਤੋਂ ਲੈ ਕੇ ਸਾਰੇ ਨਜ਼ਾਰੇ ਵਾਰੋ ਵਾਰੀ ਉਹਦੀਆਂ ਮਨ ਦੀਆਂ ਅੱਖਾਂ ਅੱਗੋਂ ਦੀ ਲੰਘੇ। ਉਹਨੇ ਮੀਤੋ ਬਣੀ ਸਜੀ ਖੜੀ ਕਈ ਵਾਰੀ ਤੱਕੀ। ਤਲਾਕ ਵਾਲੇ ਪੇਪਰ ’ਤੇ ਦਸਖਤ ਕਰਦੇ ਦੇ ਉਹਦੇ ਕੰਬਦੇ ਹੱਥ ਉਹਨੂੰ ਦੋਬਾਰਾ ਨਜ਼ਰ ਆਏ। ਗੋਰਿਆਂ ਦੀ ਕੁੜੀ ਜਿਸ ਨਾਲ ਵਕੀਲ ਨੇ ਉਹਦਾ ਵਿਆਹ ਕੀਤਾ ਸੀ ਉਹਨੂੰ ਕੋਸ਼ਿਸ਼ ਕਰਨ ’ਤੇ ਵੀ ਯਾਦ ਨਹੀਂ ਸੀ ਆ ਰਹੀ। ਕੁੜੀ ਦੇ ਮੋਟੇ ਮੋਟੇ ਨੈਣ ਨਕਸ਼ਾਂ ਦਾ ਜੈਲੀ ਨੂੰ ਭੁਲੇਖਾ ਜਿਹਾ ਪੈਂਦਾ ਪਰ ਪੂਰਾ ਚੇਹਰਾ ਉਹਦੀ ਯਾਦ ਦੀ ਪਕੜ ਵਿਚ ਨਾ ਆਉਂਦਾ। ਇਹਨਾਂ ਹੀ ਵਹਿਣਾਂ ਵਿਚ ਪਤਾ ਨਹੀਂ ਕਦੋਂ ਉਹਨੂੰ ਨੀਂਦ ਆਈ।

ਦੂਜੇ ਦਿਨ ਜਦੋਂ ਉਹ ਕੰਮ ਤੋਂ ਆਇਆ ਤਾਂ ਘਰ ਅੱਗੇ ਪੁਲੀਸ ਦੀ ਕਾਰ ਦੇਖ ਕੇ ਉਹਦਾ ਦਿਲ ਜ਼ੋਰ ਦੀ ਧੜਕਿਆ। ਜਦ ਉਹ ਅੰਦਰ ਗਿਆ ਤਾਂ ਦੋ ਪੁਲਸੀਏ ਦੇਬੇ ਕੋਲੋਂ ਕੁਝ ਪੁੱਛ ਰਹੇ ਸਨ। ਦੇਬੇ ਨੇ ਕੁਝ ਦੇਰ ਪਹਿਲਾਂ ਮੀਕੀ ਨੂੰ ਫੋਨ ਕਰ ਦਿੱਤਾ ਸੀ। ਮੀਕੀ ਵੀ ਜੈਲੀ ਦੇ ਪੱਲ ਕੁ ਪਿਛੋਂ ਆ ਗਿਆ। ਜੈਲੀ ਨੇ ਕੰਬਦਿਆਂ ਕੰਬਦਿਆਂ ਕੰਮ ਵਾਲੇ ਕੱਪੜੇ ਬਦਲੇ। ਸਿਪਾਹੀ ਮੀਕੀ ਨਾਲ ਗੱਲਾਂ ਕਰਦੇ ਰਹੇ। ਉਹਨਾਂ ਨੇ ਜੈਲੀ ਨੂੰ ਨਾਲ ਚਲਣ ਲਈ ਕਿਹਾ। ਮੀਕੀ ਜਿਹੜਾ ਦੋ-ਭਾਸ਼ੀਏ ਦਾ ਰੋਲ ਕਰ ਰਿਹਾ ਸੀ ਬੜੀ ਮੁਸ਼ਕਲ ਨਾਲ ਜੈਲੀ ਨੂੰ ਦੱਸ ਸਕਿਆ ਕਿ ਜਿਸ ਕੁੜੀ ਨਾਲ ਵਕੀਲ ਨੇ ਜੈਲੀ ਦਾ ਵਿਆਹ ਕੀਤਾ ਸੀ ਉਹ ਕੁੜੀ ਨਹੀਂ ਮੁੰਡਾ ਸੀ।



## ਫੌਜੀ ਬੰਤਾ ਸਿੰਘ

ਬੰਤਾ ਸਿੰਘ ਘਰ ਦੀਆਂ ਪੌੜੀਆਂ ਕੋਲ ਖੜ੍ਹਾ ਨਾ ਦਿਸਿਆ। ਘਰ ਬੜਾ ਰੁੱਖਾ ਤੇ ਵੈਰਾਨ ਜਿਹਾ ਲੱਗਾ। ਲਿਫਿਆ, ਸਿਆਣਾ ਸਰੀਰ ਸੋਟੀ 'ਤੇ ਝੁਕਾ ਪੌੜੀਆਂ ਕੋਲ ਖੜ੍ਹਾ ਉਹ ਘਰ ਦੇ ਚਿਹਰੇ ਮੋਹਰੇ ਦਾ ਇਕ ਅੰਗ ਹੀ ਤਾਂ ਲੱਗਦਾ ਹੁੰਦਾ ਸੀ। ਮੀਂਹ-ਕਣੀ ਹੋਵੇ ਜਾਂ ਬਰਫਵਾਰੀ, ਮੇਰੇ ਆਉਣ ਤੱਕ ਉਹ ਜ਼ਰੂਰ ਆਪਣੀ ਥਾਂ ਆ ਖੜ੍ਹਦਾ। ਕਦੀ ਉਹ ਆਪਣੇ ਦਸ ਸਾਲ ਪਹਿਲਾਂ ਦੇਸੋਂ ਲਿਆਂਦੇ ਕਾਲੇ ਕੋਟ ਪੈਂਟ ਵਿਚ ਹੁੰਦਾ ਤੇ ਕਦੀ ਮੈਲੇ ਤੇ ਘਸੇ ਹੋਏ ਕੁੜਤੇ ਪਜਾਮੇ ਵਿਚ। ਮੈਨੂੰ ਘਰ ਵਲ ਆਉਂਦੇ ਨੂੰ ਸੱਜੇ ਹੱਥ ਦਾ ਸਲੂਟ ਮਾਰਦਾ। ਜੇ ਕਦੀ ਸੱਜਾ ਹੱਥ ਸੋਟੀ 'ਤੇ ਝੁਕਾਇਆ ਹੁੰਦਾ ਤਾਂ ਖੱਬੇ ਹੱਥ ਦਾ ਸਲੂਟ ਵੀ ਮਾਰ ਦਿੰਦਾ। ਇੰਝ ਕਰਦਾ ਉਹ ਬੜਾ ਹਾਸੋ ਹੀਣਾ ਲਗਦਾ ਤੇ ਹਰ ਵਾਰੀ ਮੇਰਾ ਹਾਸਾ ਨਿਕਲ ਜਾਂਦਾ। ਬੰਤਾ ਸਿੰਘ ਵੀ ਬਿਨਾਂ ਕਿਸੇ ਗਿਲੇ ਦੇ ਹਾਸੇ 'ਚ ਸ਼ਰੀਕ ਹੋ ਜਾਂਦਾ।

ਹਰ ਰੋਜ਼ ਦਸ ਪੰਦਰਾਂ ਮਿੰਟ ਉਹਦੇ ਨਾਲ ਗੱਪਾਂ ਮਾਰਨ ਦੀ ਮੇਰੀ ਵੀ ਆਦਤ ਜਿਹੀ ਬਣ ਗਈ ਸੀ। ਉਸ ਸਟਰੀਟ ਦੇ ਬਾਕੀ ਘਰਾਂ ਵਿਚ ਮੈਂ ਤੇਜ਼ੀ ਨਾਲ ਚਿੱਠੀਆਂ ਸੁੱਟਦਾ ਚਲੇ ਜਾਂਦਾ। ਪਰ ਉਹਦੇ ਕੋਲ ਜ਼ਰੂਰ ਰੁਕਦਾ, ਭਾਵੇਂ ਕਿੰਨੀ ਵੀ ਕਾਹਲ ਵਿਚ ਹੁੰਦਾ। ਲੋਕਾਂ ਦੇ ਰੁੱਖੇ ਵਰਤਾ ਕਾਰਨ ਮੈਨੂੰ ਉਸ ਇਲਾਕੇ ਨਾਲ ਜਿੱਥੇ ਮੈਂ ਪਿਛਲੇ ਛੇਆਂ ਸੱਤਾਂ ਸਾਲਾਂ ਤੋਂ ਡਾਕ ਵੰਡਦਾ ਆ ਰਿਹਾ ਸੀ, ਕੋਈ ਦਿਲੀ ਲਗਾਅ ਨਹੀਂ ਸੀ। ਲੋਕਾਂ ਦੇ ਸੋਹਣੇ ਸੋਹਣੇ ਸਾਂਭੇ ਸੰਵਾਰੇ ਘਰ ਮੇਰੇ ਲਈ ਫੈਕਟਰੀ ਵਾਂਗ ਹੀ ਸਨ ਜਿੱਥੇ ਮੈਂ ਆਪਣੀ ਰੋਟੀ ਕਮਾਉਂਦਾ ਸੀ। ਚਾਰ, ਸਾਢੇ ਚਾਰ ਸੌ ਘਰਾਂ ਵਿਚੋਂ ਪੰਦਰਾਂ ਵੀਹ ਘਰ ਪੰਜਾਬੀਆਂ ਦੇ ਵੀ ਸਨ। ਪਰ ਉਹਨਾਂ ਵਿਚੋਂ ਸਿਰਫ ਬੰਤਾ ਸਿੰਘ ਦਾ ਘਰ ਹੀ ਮੇਰੇ ਅੰਦਰ ਕੋਈ ਖਿੱਚ ਰੱਖਦਾ ਸੀ। ਪੈਰ ਉੱਤੇ ਸੱਟ ਲੱਗ ਜਾਣ ਕਰਕੇ ਮੈਂ ਦੋ ਕੁ ਮਹੀਨੇ ਕੰਮ 'ਤੇ ਨਹੀਂ ਸੀ ਆ ਸਕਿਆ। ਤੇ ਅੱਜ ਬੰਤਾ ਸਿੰਘ ਨੂੰ ਉੱਥੇ ਖੜ੍ਹਾ ਨਾ ਦੇਖ ਕੇ ਉਦਾਸ ਜਿਹਾ ਹੋ ਗਿਆ।

ਤਿੰਨ ਚਾਰ ਦਿਨ ਬੀਤ ਗਏ ਪਰ ਬੰਤਾ ਸਿੰਘ ਨਾ ਦਿਸਿਆ। ਮੈਂ ਸੋਚਿਆ ਸ਼ਾਇਦ ਬੀਮਾਰ ਹੋਵੇ। ਜਾਂ ਕਿਧਰੇ ਆਪਣੇ ਛੋਟੇ ਮੁੰਡੇ ਕੋਲ ਈ ਨਾ ਚਲੇ ਗਿਆ ਹੋਵੇ। ਜਾਂ ਸ਼ਾਇਦ ਹੋ ਸਕਦਾ ਕਿ ਉਹਨੂੰ ਪਤਾ ਈ ਨਾ ਹੋਵੇ ਪਈ ਮੈਂ ਹੁਣ ਕੰਮ ਉੱਤੇ ਆਉਂਦਾ ਹਾਂ।

ਇਹੋ ਜਿਹੀਆਂ ਸੋਚਾਂ ਸੋਚਦਾ ਜਦ ਉਹਨਾਂ ਦੇ ਘਰ ਕੋਲ ਜਾਂਦਾ ਤਾਂ ਉਹਦੀ ਗੈਰ ਹਾਜ਼ਰੀ ਵਿਚ ਮੈਨੂੰ ਉਹਦੀ ਕੋਈ ਨਾ ਕੋਈ ਗੱਲ ਯਾਦ ਆ ਜਾਂਦੀ - ਇਕ ਵਾਰੀ ਮੈਂ ਅਜੇ ਉਹਨਾਂ ਦੇ ਘਰ ਤੋਂ ਅੱਧਾ ਬਲਾਕ ਪਰ੍ਹੇ ਹੀ ਸੀ ਤਾਂ ਉਹ ਸੋਟੀ ਦੇ ਸਹਾਰੇ ਦੌੜਦਿਆਂ ਵਾਂਗ ਮੇਰੇ ਕੋਲ

ਅਇਆ, "ਦਾਤਿਓ ਬੜੀ ਦੇਰ ਲਾ ਦਿੱਤੀ ਅੱਜ ਤਾਂ। ਮੈਂ ਕਿਹਾ ਹੁਣ ਵੀ ਆਉਂਦੈ ਹੁਣ ਵੀ। ਡੂੜ ਘੰਟਾ ਹੋ ਗਿਆ ਹਉ ਉਡੀਕਦੇ ਨੂੰ।"

"ਮੈਂ ਤਾਂ ਅੱਗੇ ਵਾਲੇ ਟਾਇਮ ਹੀ ਆਇਆਂ। ਤੈਨੂੰ ਕੋਈ ਕਾਹਲੀ ਜਾਪਦੀ ਆ, " ਕਹਿੰਦਿਆਂ ਮੈਂ ਅਗਲੇ ਘਰ ਚਿੱਠੀਆਂ ਸੁੱਟਣ ਚਲੇ ਗਿਆ ਤੇ ਉਹ ਸੜਕ 'ਤੇ ਖੜ੍ਹਾ ਬੇਚੈਨ ਲੱਗ ਰਿਹਾ ਸੀ। ਬਾਕੀ ਦੇ ਘਰਾਂ 'ਚ ਚਿੱਠੀਆਂ ਸੁੱਟ ਕੇ ਮੈਂ ਉਹਦੇ ਕੋਲ ਆ ਖੜ੍ਹਿਆ।

"ਕੀ ਗੱਲ ਹੋਈ ਅੱਜ ਤਾਂ ਬੜਾ ਘਾਬਰਿਆ ਲਗਦਾਂ?"

"ਘਾਬਰਨਾ ਕਾਹਦਾ ਮੈਂ ਕਿਹਾ ਪਾੜ੍ਹੇ ਨੂੰ ਪੁੱਛਦੇ ਆਂ ਪਈ ਇਹ ਗੱਲ ਸੱਚੀ ਵੀ ਆ। ਆਹ ਕੱਲ ਚਿੱਠੀ ਆਈ ਸੀ ਗੌਰਮੰਟ ਦੀ ਅਖੇ 'ਚੈੱਕ' ਕਰਨ ਆਉਣਾ ਪਈ ਮੇਰਾ ਖਾਣ-ਪੀਣ ਦਾ ਤੇ ਰਹਿਣ ਦਾ ਖਰਚ ਕਿੰਨਾ ਕੁ ਆਉਂਦਾ ਆ। ਮੇਰੇ ਕੋਲ 'ਮਨੀ' ਕਿੰਨੀ ਕੁ ਆ। ਜੁਆਨਾ ਮੇਰੇ ਬੰਕ 'ਚ ਥੋਹੜੇ ਜਿਹੇ ਪੈਸੇ ਹੈਗੇ ਆ ਮੈਂ ਕਿਹਾ ਪਈ ਜੇ ਕੋਈ ਇਦਾਂ ਦੀ ਗੱਲ ਆ ਤਾਂ ਉਰੇ ਪਰੇ ਕਰ ਦਿੰਦੇ ਆਂ।" ਗੱਲਾਂ ਕਰਦਾ ਉਹ ਸਹਿਮਿਆਂ ਜਿਹਾ ਦੋਹਾਂ ਹੱਥਾਂ ਦਾ ਭਾਰ ਸੋਟੀ ਉੱਤੇ ਦਈ ਮੋਹਰ ਨੂੰ ਝੁਕਿਆ ਖੜ੍ਹਾ ਸੀ। ਮੈਨੂੰ ਗੱਲ ਦੀ ਪੂਰੀ ਸਮਝ ਤਾਂ ਨਾ ਆਈ ਪਰ ਮੈਂ ਕਿਹਾ, "ਐਂਵੀਂ ਤੁਹਾਡੀਆਂ ਸਿਆਣਿਆਂ ਦੀਆਂ ਪੈਨਸ਼ਨਾਂ ਵਧਾਉਣ ਲਈ ਕੋਈ ਸਰਵੇ ਵਗੈਰਾ ਕਰਦੇ ਹੋਣੇ ਆਂ। ਤੇਰੇ ਆਪਣੇ ਪੈਸਿਆਂ ਨੂੰ ਕੋਈ ਨੀ ਛੇੜਦਾ। ਤੂੰ ਬੇਫਿਕਰ ਰਹਿ।"

ਮੇਰੀ ਗੱਲ ਨਾਲ ਉਹਦੀ ਰਤਾ ਤਸੱਲੀ ਨਾ ਹੋਈ। ਕਹਿਣ ਲੱਗਾ, "ਤੈਨੂੰ ਨੀ ਪਤਾ ਕਾਕਾ ਇਨ੍ਹਾਂ ਗੋਰਿਆਂ ਦਾ, ਇਨ੍ਹਾਂ ਨੇ ਸਾਡੀ ਹਿੰਦੂਆਂ ਦੀ ਪੈਨਸ਼ੈਨ ਬੰਦ ਕਰਨੀ ਹੋਊ। ਇਨ੍ਹਾਂ ਨੂੰ ਪਤਾ ਪਈ ਖਰਚ ਤਾਂ ਅਸੀਂ ਭੋਰਾ ਨਈ ਕਰਦੇ ਇਸ ਕਰਕੇ ਸਮਝਦੇ ਹੋਣੇ ਆਂ ਪਈ ਇਨ੍ਹਾਂ ਪੈਸੇ ਕੀ ਕਰਨੇ ਆਂ।"

ਮੈਂ ਉਹਦੀ ਗੱਲ ਸੁਣ ਕੇ ਹੱਸਣ ਲੱਗ ਪਿਆ। ਉਹਨੂੰ ਮੇਰਾ ਇੰਝ ਹੱਸਣਾ ਬੜਾ ਅਜੀਬ ਲੱਗਾ। ਉਹ ਪੂਰੀ ਸੰਜੀਦਗੀ ਨਾਲ ਕਹਿਣ ਲੱਗਾ, "ਗੱਲ ਹੱਸਣ ਵਾਲੀ ਨੀ ਬਾਬੂ ਜੀ, ਸਾਡੇ ਨਾਲ ਇਦਾਂ ਹੋ ਚੁੱਕੀ ਆ। ਮੈਂ ਉਦੋਂ ਪਟਿਆਲੇ ਹੁੰਦਾ ਸੀ ਰਸਾਲੇ 'ਚ। ਸੰਨ ਤੇਤੀ ਦੀ ਗੱਲ ਹੋਣੀ ਆਂ। ਸਾਨੂੰ ਹਿੰਦੋਸਤਾਨੀ ਸਿਪਾਹੀਆਂ ਨੂੰ ਜਿੰਨੀ ਤਨਖਾਹ ਮਿਲਦੀ ਅਸੀਂ ਸਾਰੀ ਬਚਾ ਲੈਂਦੇ ਤੇ ਗੋਰੇ ਸਾਰੀ ਦੀ ਸਾਰੀ ਉਡਾ ਦਿੰਦੇ। ਅੰਗ੍ਰੇਜ਼ ਨੇ ਸੋਚਿਆ ਪਈ ਇਹ ਹਿੰਦੋਸਤਾਨੀ ਤਾਂ ਪੈਸੇ ਖਰਚਦੇ ਈ ਨਹੀਂ ਇਨ੍ਹਾਂ ਵਾਧੂ ਪੈਸੇ ਕੀ ਕਰਨੇ ਆਂ। ਲਓ ਜੀ ਉਹਨਾਂ ਸਾਡੀ ਤਨਖਾਹ ਘਟਾ ਦਿੱਤੀ ਤੇ ਗੋਰਿਆਂ ਦੀ ਵਧਾ ਦਿੱਤੀ।"

ਮੈਨੂੰ ਬੰਤਾ ਸਿੰਘ ਦੀ ਅਜੀਬ ਦਲੀਲ ਨੇ ਲਾ-ਜਵਾਬ ਕਰ ਦਿੱਤਾ। ਮੈਂ ਬੜੀ ਮੁਸ਼ਕਲ ਨਾਲ ਉਹਨੂੰ ਸਮਝਾਇਆ ਪਈ ਤੇਰੇ ਬੈਂਕ ਦੇ ਪੈਸੇ ਅੱਵਲ ਤਾਂ ਉਹ ਦੇਖ ਈ ਨਹੀਂ ਸਕਦੇ, ਜੇ ਤੂੰ ਉਹਨਾਂ ਨੂੰ ਦੱਸ ਵੀ ਦੇਵੇਂ ਤਾਂ ਇਹਦੇ ਨਾਲ ਕੋਈ ਫਰਕ ਨਹੀਂ ਪੈਣਾ। ਉਹ ਮੇਰੇ ਆਖੇ ਮੰਨ ਤਾਂ ਗਿਆ ਪਰ ਉਹਦੇ ਚਿਹਰੇ ਤੋਂ ਲੱਗਦਾ ਸੀ ਕਿ ਉਹਦੇ ਅੰਦਰ ਪੈਸੇ ਘਟਣ ਦਾ ਡਰ ਜਿਓਂ ਦਾ ਤਿਓਂ ਕਾਇਮ ਸੀ। ਬੰਤਾ ਸਿੰਘ ਨੇ ਦੋਹਾਂ ਵੱਡੀਆਂ ਲੜਾਈਆਂ ਦੇ ਦੌਰਾਨ ਸੋਲ੍ਹਾਂ ਸਾਲ ਅੰਗ੍ਰੇਜ਼ ਫੌਜ ਦੀ ਨੌਕਰੀ ਕੀਤੀ ਹੋਈ ਸੀ। ਹੁਣ ਤਾਂ ਉਹਨੂੰ ਰੀਟਾਇਰ ਹੋਏ ਨੂੰ ਵੀ ਚਾਲੀ ਸਾਲ ਤੋਂ ਉੱਪਰ ਹੋ ਚੁੱਕੇ ਸਨ, ਪਰ ਉਹਦੀ ਗੱਲਬਾਤ, ਰੰਗ ਢੰਗ 'ਚ ਫੌਜੀ ਪੁਣਾ

ਪੂਰੀ ਤਰ੍ਹਾਂ ਕਾਇਮ ਸੀ। ਗੁਰਦੁਆਰੇ, ਜਿੱਥੇ ਉਹਦੇ ਵਰਗੇ ਹੋਰ ਸਿਆਣੇ ਬੈਠੇ ਗੱਲਾਂ ਮਾਰਦੇ, ਉਹ ਉਹਨਾਂ 'ਚ ਕਦੀ ਵੀ ਰਚਦਾ ਮਿਚਦਾ ਨਹੀਂ ਸੀ। ਰੋਜ਼ ਇਕ ਅੱਧ ਵਾਰ ਉੱਥੇ ਜਾਂਦਾ ਜ਼ਰੂਰ, ਪਰ ਕਦੀ ਕਿਸੇ ਨਾਲ, ਕਦੀ ਕਿਸੇ ਨਾਲ ਲੜ-ਝਗੜ ਕੇ ਮੁੜ ਆਉਂਦਾ। ਬਾਕੀ ਦੇ ਤਕਰੀਬਨ ਸਾਰੇ ਸਿਆਣੀ ਉਮਰ ਦੇ ਬੰਦੇ ਪਿੰਡਾਂ 'ਚੋਂ ਖੇਤੀ ਕਰਦੇ ਆਏ ਹੋਏ ਸਨ ਤੇ ਇਹ ਆਪਣੇ ਆਪ ਨੂੰ ਉਹਨਾਂ 'ਚ ਫੌਜੀ ਹੋਣ ਕਰਕੇ ਜ਼ਰਾ ਚੌਧਰੀ ਸਾਬਤ ਕਰਨ ਦੀ ਕੋਸ਼ਿਸ਼ ਕਰਦਾ। ਉਹ ਪਿੰਡਾਂ ਦੇ ਸ਼ਿਕਾਰੀ ਬੁੜ੍ਹੇ, ਗੱਪਾਂ ਦੇ ਪੁੰਜ ਕੇ ਮਾਹਿਰ, ਬੰਤਾ ਸਿੰਘ ਨੂੰ ਉਹ ਪਲਾਂ 'ਚ ਹੀ ਉਥੋਂ ਭਜਾ ਦਿੰਦੇ। ਮੂੰਹ 'ਚ ਉਹਨਾਂ ਨੂੰ ਗਾਲ੍ਹਾਂ ਕੱਢਦਾ ਉਹ ਸੋਟੀ ਖੜਕਾਉਂਦਾ ਘਰ ਵਲ ਨੂੰ ਤੁਰ ਪੈਂਦਾ। ਇਕ ਦਿਨ ਗੁਰਦੁਆਰਿਓਂ ਆਉਂਦਾ ਮਿਲਿਆ ਤਾਂ ਮੈਂ ਪੁੱਛਿਆ, "ਬਾਬਾ ਅੱਜ ਤਾਂ 'ਮੂਡ' ਖਰਾਬ ਹੋਇਆ ਲਗਦਾ, ਕੀ ਗੱਲ ਹੋਈ ਆ?"

"ਗੱਲ ਕੀ ਹੋਣੀ ਆਂ ਯਾਰ, ਆਹ ਜਿਹੜੇ ਗੁਰਦੁਆਰੇ ਬੁੜ੍ਹੇ ਬੈਠੇ ਹੁੰਦੇ ਆ ਨਾ, ਐਨੇ ਗੰਦੇ ਬੰਦੇ, ਤੋਬਾ ਰੱਬ ਦੀ। ਦੇਖੋ ਯਾਰੋ ਗੁਰੂ ਘਰ ਬੈਠ ਕੇ ਰਤਾ ਭੈਅ ਨਈਂ ਖਾਂਦੇ। ਉੱਪਰਲਾ ਸੱਭ ਦੇਖਦਾ। ਚੱਕੂ ਇਹਨਾਂ ਨੂੰ ਇਕ ਦਿਨ ਛੇਤੀ ਈ। ਕਰੂ ਇਹਨਾਂ ਦੀ ਗੰਦੀ ਜ਼ਬਾਨ ਬੰਦ"। ਤੇ ਬੰਤਾ ਸਿੰਘ ਬੁੜਬੜਾਉਂਦਾ ਮੈਨੂੰ ਕੋਈ ਗੱਲ ਦੱਸੇ ਬਿਨਾਂ ਹੀ ਚਲੇ ਗਿਆ। ਪਿਛਿਓਂ ਮੈਂ ਗੁਰਦੁਆਰਿਓਂ ਨਿਕਲਦੇ ਕਾਲੀ ਪੱਗ ਵਾਲੇ ਬਾਬੇ ਤੇਜੇ ਨੂੰ ਪੁੱਛਿਆ, "ਬਾਬਾ ਅੱਜ ਫੌਜੀ ਨੂੰ ਬੜਾ ਭਜਾਇਆ ਬਈ।" ਤੇਜਾ ਪੁਰਾਣਾ ਕਨੇਡੀਅਨ ਸੀ, ਮੇਰੀ ਗੱਲ ਸੁਣ ਕੇ ਹੱਸ ਪਿਆ, "ਜੁਆਨਾ ਗੱਲ ਕੀ ਹੋਣੀ ਆਂ - ਯੂ ਨੋਅ, ਫੌਜੀ ਕਿਸੇ ਹੋਰ ਨੂੰ ਗੱਲ ਥੋੜ੍ਹੋ ਕਰਨ ਦਿੰਦੈ ਜਦੋਂ ਲੱਗ ਪਵੇ ਫੌਜ ਦੀਆਂ ਕਰਨ। ਅੱਜ ਵੀ ਲੱਗਾ ਸੀ ਹਮਕੋ ਤੁਮਕੋ ਕਰਨ। ਮੂਹਰਿਓਂ ਬਿਸ਼ਨਾ ਲੰਬੜ ਵੀ ਯੂ ਨੋਅ ਪੂਰਾ 'ਡਰਟੀ ਮਾਂਈਡਡ' ਆ, ਫੌਜੀ ਨੂੰ ਕਹਿਣ ਲੱਗਾ, 'ਬੁੜ੍ਹਆ ਜਿਹਾ, ਇੱਥੇ ਆ ਕੇ ਸਾਡੀ ਪਰੇਡ ਕਰਾਉਂਦਾ ਰਹਿੰਨਾ, ਬੁੜੀ ਤੇਰੀ ਨੂੰ ਮੁੰਡੇ ਨੇ ਕਦੀ ਬੇਸਮੈਂਟ 'ਚ ਵੀ ਆਉਣ ਦਿੱਤਾ ਕਦੇ।' ਬੰਤਾ ਸਿਓਂ ਇਸ ਗੱਲ ਤੋਂ ਬਹੁਤ ਚਲਦੈ, ਬਸ ਗਾਲ੍ਹਾਂ ਕੱਢਦਾ ਭੱਜ ਗਿਆ। ਸਾਰੇ ਜਣੇ ਰਲ ਕੇ ਫੌਜੀ ਨੂੰ ਛੇੜਦੇ ਵੀ ਬਹੁਤ ਆ, ਯੈ ਨੋਅ।" ਲੱਗਦਾ ਸੀ ਤੇਜੇ ਨੇ ਆਖਰੀ ਗੱਲ ਦਿਲੋਂ ਬੰਤਾ ਸਿੰਘ ਦੀ ਹਮਾਇਤ 'ਚ ਆਖੀ ਸੀ।

ਦਰਅਸਲ ਇਸ ਗੱਲ ਤੋਂ ਬੰਤਾ ਸਿੰਘ ਵਾਕਿਆ ਈ ਬਹੁਤ ਖਿੱਝਦਾ ਸੀ। ਇਕ ਵਾਰੀ ਉਹਨੇ ਮੈਨੂੰ ਦੱਸਿਆ, "ਇਹ ਮੇਰਾ ਮੁੰਡਾ ਬੜਾ ਮਾਤਰ।।। ਆ। ਊਂ ਦੋ ਵੇਲੇ ਪਾਠ ਕਰੂ ਨਾਲੇ ਐਂ ਦਾਹੜੀ ਖੁਰਕੀ ਜਾਊ। ਬੁੜੀ ਨੂੰ ਹੁਕਮ ਚਾੜ੍ਹਿਆ ਪਈ ਉੱਪਰ ਈ ਰਹੂ ਥੱਲੇ ਨਹੀਂ ਜਾ ਸਕਦੀ। ਉਹਦੀ ਚੈੱਕ ਵੀ ਆਪ ਹੀ ਕੈਸ਼ ਕਰਾਉਂਦਾ ਆ। ਉਹ ਵਿਚਾਰੀ ਉੱਤੇ ਬੈਠੀ ਪਾਠ ਕਰਦੀ ਰਹਿੰਦੀ ਆ ਸਾਰਾ ਦਿਨ। ਮੈਂ ਵੀ ਪਹਿਲਾਂ ਜਦੋਂ ਸਾਰੀ ਚੈੱਕ ਦੇ ਦਿੰਦਾ ਸੀ ਤਾਂ ਉੱਪਰ ਜਾ ਆਉਂਦਾ ਸੀ। ਰੋਟੀ ਵੀ ਮੇਜ਼ 'ਤੇ ਬਹਿ ਕੇ ਖਾ ਲੈਂਦਾ ਸੀ। ਹੁਣ ਮੈਂ ਸੌ ਡਾਲਰ ਈ ਮਹੀਨੇ ਦਾ ਦਿੰਦਾਂ ਤਾਂ ਬਸ ਭੁੱਜਿਆ ਪਿਆ। ਮੁੰਡੇ ਹੱਥ ਥੱਲੇ ਈ ਰੋਟੀ ਭੇਜ ਦਊ। ਪਹਿਲਾਂ ਉੱਤੇ ਬਾਥਰੂਮ ਵੀ ਜਾ ਆਈਦਾ ਸੀ, ਕਿਤੇ ਟੱਬ 'ਚ ਬੈਠ ਕੇ ਨਹਾ ਧੋ ਲਈਦਾ ਸੀ। ਹੁਣ ਤਾਂ ਥੱਲੇ ਈ ਸ਼ਾਵਰ ਲੈਣਾ ਪੈਂਦਾ, ਉਹ ਵੀ ਜੇ ਕਿਤੇ ਵੇਹਲਾ ਮਿਲ ਜਾਏ ਤਾਂ - ਭੈਣ ਦੇਣੀ ਦੇ ਗੋਰੇ ਰੱਖੇ ਹੋਏ ਆ ਬੇਸਮਿੰਟ 'ਚ। ਮੇਰੇ ਕੋਲ ਤਾਂ ਇਕ ਹੀ ਸੜਿਆ ਜਿਹਾ ਰੂਮ ਆ ਬਸ। ਦੋ ਘਰ ਹੋਰ ਲਏ ਹੋਏ ਆ ਇਹਨੇ, ਖਬਰੇ ਸਾਲੇ ਨੇ ਇੰਨਾ ਪੈਸਾ ਕੀ ਕਰਨਾ ਆਂ ।।। ਕੁੱਤੀ ਔਲਾਦ।"

ਬੰਤਾ ਸਿੰਘ ਮੇਰੇ ਕੋਲ ਆਪਣੇ ਮੁੰਡਿਆਂ ਨੂੰ ਖੂਬ ਗਾਲ੍ਹਾਂ ਕੱਢਦਾ। ਉਹਦਾ ਇਕ ਮੁੰਡਾ ਬਾਹਰ ਕਿਸੇ ਹੋਰ ਟਾਊਨ ਵਿਚ ਰਹਿੰਦਾ ਸੀ। ਦੋ ਤਿੰਨ ਸਾਲ ਉਹ ਉਹਦੇ ਕੋਲ ਰਿਹਾ ਸੀ। ਫੇਰ ਉਹਦੇ ਨਾਲ ਖੜਕ ਪਈ ਤਾਂ ਇੱਥੇ ਵੱਡੇ ਕੋਲ ਆ ਗਿਆ।

ਜਦੋਂ ਉਹ ਇੱਥੇ ਪਹਿਲਾਂ ਪਹਿਲਾਂ ਅਇਆ ਤਾਂ ਇਕ ਦੋ ਦਿਨ ਤਾਂ ਦੂਰੋਂ ਹੀ ਖੜ੍ਹਾ ਮੇਰੀ ਵਲ ਦੇਖਦਾ ਰਿਹਾ। ਫੇਰ ਇਕ ਦਿਨ ਜਦ ਮੈਂ ਉਹਨਾਂ ਦੇ ਘਰ ਚਿੱਠੀਆਂ ਸੁੱਟ ਕੇ ਪੌੜੀਆਂ ਉੱਤਰ ਰਿਹਾ ਸੀ ਤਾਂ ਉਹਨੇ ਝਕਦਿਆਂ ਝਕਦਿਆਂ ਪਹਿਲਾਂ ਸਿਰ ਦੇ ਇਸ਼ਾਰੇ ਨਾਲ ਫੇਰ ਹੌਲੀ ਦੇਣੀ ਹੈਲੋ ਕਹੀ। ਮੈਂ ਉਹਦੀ ਘਬਰਾਹਟ ਸਮਝ ਆਗੋਂ ਹੱਸ ਕੇ ਕਿਹਾ, "ਸੁਣਾਓ ਫੇਰ ਬਾਬਾ ਜੀ ਕੀ ਹਾਲ ਚਾਲ ਆ?" ਤਾਂ ਸੁਣ ਕੇ ਉਹ ਹਿੰਮਤ ਨਾਲ ਮੇਰੀ ਵਲ ਅਇਆ ਤੇ ਰੂਹ ਤੱਕ ਖੁਸ਼ ਹੁੰਦਿਆਂ ਉਹਨੇ ਮੇਰੇ ਨਾਲ ਹੱਥ ਮਿਲਾਇਆ। ਜਿਵੇਂ ਕੋਈ ਜਨਮਾਂ ਦਾ ਵਿਛੜਿਆ ਹੋਇਆ ਮਿਲ ਗਿਆ ਹੋਵੇ। ਖੁਸ਼ੀ ਨਾਲ ਉਹਨੇ ਮੇਰਾ ਮੋਢਾ ਥਪਥਪਾਇਆ ਤੇ ਬੋਲਿਆ, "ਮੈਂ ਤਾਂ ਕਿਹਾ ਖਬਰੀਂ ਕੋਈ ਫੜੀ ਫੀਜੀ ਦਾ ਭਾਈ ਹੋਣਾਂ ਆਂ। ਪਰ ਤੂੰ ਤਾਂ ਜੁਆਨਾ ਆਪਣਾ ਈ ਬੰਦਾ ਨਿਕਲਿਆ - ਆਹ ਤਾਂ ਬੜੀ ਮੌਜ ਹੋਈ। ਕਿਹੜਾ ਪਿੰਡ ਆ ਪਿੱਛੇ ਜੁਆਨਾ ਪੰਜਾਬ 'ਚ?" "ਮੇਰਾ ਪਿੰਡ ਜਲੰਧਰ ਕੋਲ ਆ ਬਾਬਾ ਜੀ"। ਉਹ ਸੁਣ ਕੇ ਥੋੜ੍ਹਾ ਜਿਹਾ ਨਿਰਾਸ਼ ਹੋਇਆ ਲੱਗਦਾ ਸੀ ਪਰ ਫੇਰ ਖੁਸ਼ ਹੋ ਕੇ ਕਹਿਣ ਲੱਗਾ, "ਚਲੋ ਪ੍ਰਦੇਸਾਂ 'ਚ ਕੀ ਆ ਇਕੋ ਗੱਲ ਆ।"

ਉਸ ਦਿਨ ਤੋਂ ਪਿੱਛੋਂ ਅਸੀਂ ਉਮਰਾਂ ਦੇ ਫਰਕ ਨੂੰ ਅਨਗੌਲਿਆ ਕਰਕੇ ਦੋਸਤ ਬਣ ਗਏ। ਅਸੀਂ ਦੇਸ, ਧਰਮ, ਸਿਆਸਤ, ਇਥੋਂ ਦੇ ਪੰਜਾਬੀ ਮੁੰਡੇ ਕੁੜੀਆਂ ਬਾਰੇ, ਗੱਲ ਕੀ ਹਰ ਵਿਸ਼ੇ ਬਾਰੇ ਗੱਲਾਂ ਕਰਦੇ। ਉਹ ਗੁਰਦੁਆਰਿਆਂ ਦੀਆਂ, ਉਥੇ ਬਹਿੰਦੇ ਉਹਦੇ ਵਰਗੇ ਸਿਆਣੀ ਉਮਰ ਦੇ ਬੰਦਿਆਂ ਦੀਆਂ ਖਬਰਾਂ ਬੜੇ ਦਿਲਚਸਪ ਤਰੀਕੇ ਨਾਲ ਸੁਣਾਉਂਦਾ। ਵੈਨਕੂਵਰ ਤੇ ਆਸ ਪਾਸ ਦੇ ਪੰਜਾਬੀਆਂ ਦੀਆਂ ਖਾਸ ਕਰ ਗੁਰਦੁਆਰੇ ਵਾਪਰਦੀਆਂ ਘਟਨਾਵਾਂ ਦਾ ਉਹਨੂੰ ਪੂਰਾ ਗਿਆਨ ਹੁੰਦਾ। ਉਹਦੇ ਘਰ ਦੇ ਨੇੜੇ ਜਿਹੜਾ ਗੁਰਦੁਆਰਾ ਪੈਂਦਾ ਸੀ ਉਹ ਇਲਾਕੇ 'ਚ ਮੋਢੀ ਗੁਰਦੁਆਰਾ ਮੰਨਿਆਂ ਜਾਂਦਾ ਸੀ। ਮੋਢੀ ਗੁਰਦੁਆਰੇ ਦੇ ਮੋਢੀਆਂ ਦੀ ਅਕਸਰ ਕਿਸੇ ਨਾ ਕਿਸੇ ਗੱਲੇ ਆਏ ਦਿਨ ਜੁੱਤੀ ਖੜਕਦੀ ਰਹਿੰਦੀ ਤੇ ਬੰਤਾ ਸਿੰਘ ਲੜਾਈ ਦੀਆਂ ਖਬਰਾਂ ਬੜੀਆਂ ਚੁਸਕੀਆਂ ਲੈ ਲੈ ਕੇ ਸੁਣਾਉਂਦਾ। ਖਬਰਾਂ ਦੇ ਨਾਲ ਨਾਲ ਮੋਢੀਆਂ ਨੂੰ ਗਾਲ੍ਹਾਂ ਕੱਢ ਕੱਢ ਆਪਣਾ ਗੁੱਸਾ ਵੀ ਠੰਡਾ ਕਰਦਾ। ਉਹਦੀਆਂ ਗਾਲ੍ਹਾਂ ਵਿਚੋਂ ਉਹਦੇ ਮਨ ਦਾ ਦੁੱਖ ਤੇ ਗੁੱਸਾ ਝਾਕਦਾ, ਜਿਹੜਾ ਉਹ ਸਿੱਖ ਧਰਮ ਦੀ ਹੁੰਦੀ ਬੇਪਤੀ 'ਤੇ ਮਹਿਸੂਸ ਕਰਦਾ। ਗੁਰਦੁਆਰੇ ਦੇ ਪ੍ਰਬੰਧਕਾਂ 'ਤੇ ਇਕ ਗੱਲ ਦਾ ਉਹਨੂੰ ਸੱਭ ਤੋਂ ਵੱਧ ਦੁੱਖ ਸੀ 'ਤੇ ਉਹ ਬਹੁਤ ਵਾਰੀ ਇਸਦੀ ਚਰਚਾ ਕਰਦਾ, "ਸਰਦਾਰ ਜੀ, ਜਿਹੜੀ ਕੌਮ ਆਪਣੇ ਵੱਡਿਆਂ ਵਡੇਰਿਆਂ ਦੀਆਂ ਥਾਵਾਂ ਨੂੰ ਨਹੀਂ ਸੰਭਾਲ ਸਕਦੀ ਉਹਦਾ ਤਾਂ ਰੱਬ ਈ ਰਾਖਾ ਆ। ਇਹ ਸਾਡੇ ਚੌਧਰੀ ਤਾਂ ਪਤਾ ਨੀ ਭੈਣ ਦੇਣੀ ਦੇ ਕੀ ਸੋਚਦੇ ਆ, ਸੌਹਰਿਆਂ ਮੇਰਿਆਂ ਨੇ ਪਤਾ ਨੀ ਕਿਹੜੇ ਲਾਲਚ ਨੂੰ ਬਾਬੇ ਦੀ ਥਾਂ ਵੇਚ ਕੇ ਔਹ ਮਾਰੀ, ਪਈ ਦੱਸੋ ਸਾਲਿਓ ਮੇਰਿਓ ਸਿੱਖ ਸੰਗਤ ਮਰ ਗਈ ਸੀ, ਜਿੰਨੀ ਮਰਜੀ ਮਾਇਆ ਮੰਗ ਲੈਂਦੇ। ਓਸ ਮਹਾਨ ਇਤਿਹਾਸਕ ਥਾਂ ਨੂੰ ਤਾਂ ਸਾਂਭ ਰੱਖਦੇ।।"। ਫੇਰ ਉਹ ਗਾਲ੍ਹਾਂ ਕੱਢਦਾ ਹੌਲੀ ਹੌਲੀ ਘਰ ਵਲ ਨੂੰ ਤੁਰ ਪੈਂਦਾ।

ਇਕ ਵਾਰੀ ਉਹ ਬੜਾ ਘਬਰਾਇਆ ਜਿਹਾ ਮੇਰੇ ਕੋਲ ਆਇਆ ਤੇ ਰਾਜ-ਭਰੇ ਅੰਦਾਜ਼ ਵਿਚ ਕਹਿਣ ਲੱਗਾ, "ਮੱਲਿਆ ਆਹ ਵੀਕ ਐਂਡ 'ਤੇ ਗੁਰਦੁਆਰੇ ਚਲਣਾ ਫੇਰ ਜ਼ਰੂਰ"। ਮੈਂ ਸਮਝਿਆ ਸ਼ਾਇਦ ਕੋਈ ਇਹਨਾਂ ਨੇ ਅਖੰਡਪਾਠ ਰਖਾਇਆ ਹੋਊ ਜਾਂ ਕਿਸੇ ਦਾ ਵਿਆਹ ਹੋਵੇਗਾ। ਮੈਂ ਤਸੱਲੀ ਕਰਨ ਲਈ ਪੁੱਛਿਆ, "ਕੋਈ ਆਪਣਾ ਪ੍ਰੋਗਰਾਮ ਆ ਬਾਬਾ ਜੀ?"

"ਨਹੀਂ ਭਾਈ ਆਪਣਾ ਤਾਂ ਕੋਈ ਨੀ। ਸਗੋਂ ਸਾਰੀ ਸੰਗਤ ਦਾ ਆ। ਤੂੰ ਪਹੁੰਚੀ ਜ਼ਰੂਰ"।

ਮੇਰੇ ਦੁਬਾਰਾ ਪੁੱਛਣ 'ਤੇ ਆਲਾ ਦੁਆਲਾ ਦੇਖ ਕੇ ਕਹਿਣ ਲੱਗਾ, "ਓ ਕਾਕਾ ਵੱਡੇ ਗੁਰਦੁਆਰੇ ਲੈਕਸ਼ਨ ਆ ਕੱਲ੍ਹ ਨੂੰ। ਪਤਾ ਲੱਗਾ ਪਈ ਕੌਮਨਿਸ਼ਟ ਗੁਰੂ ਘਰ 'ਤੇ ਕਬਜ਼ਾ ਕਰਨਾ ਚਾਹੁੰਦੇ ਆ। ਬਸ ਉਹਨਾਂ ਦਾ ਕਬਜ਼ਾ ਨਹੀਂ ਹੋਣ ਦੇਣਾ।"

"ਨਾਲੇ ਰੋਜ਼ ਚੌਧਰੀਆਂ ਨੂੰ ਨਿੰਦਦਾ ਰਹਿੰਨਾ ਹੁਣ ਹੋਣ ਦੇ ਬਦਲੀ ਉਹਨਾਂ ਦੀ", ਮੈਂ ਬਾਬੇ ਤੋਂ ਹੋਰ ਗੱਲਬਾਤ ਜਾਨਣ ਦੇ ਇਰਾਦੇ ਨਾਲ ਕਿਹਾ।

"ਬੰਦੇ ਤਾਂ ਉਹ ਮਾੜੇ ਈ ਆ। ਪਰ ਚਲ ਆਪਣਾ ਕੀਤਾ ਪਾਉਣਗੇ। ਪਰ ਉਹ ਘੱਟੋ ਘੱਟ ਰੱਬ 'ਚ ਤਾਂ ਯਕੀਨ ਰੱਖਦੇ ਆ, ਤੇ ਇਹ ਕੌਮਨਿਸ਼ਟ ਤਾਂ ਰੱਬ ਨੂੰ ਈ ਨਹੀਂ ਮੰਨਦੇ। ਇਹ ਤਾਂ ਗੁਰਦੁਆਰਿਆਂ ਨੂੰ ਈ ਵੇਚ ਵੱਟ ਕੇ ਖਾ ਜਾਣਗੇ"।

ਮੈਂ ਉਹਦੀ ਸਿਆਸਤ ਬਾਰੇ ਉਹਨੂੰ ਕਈ ਕੁਝ ਕਹਿਣਾ ਚਾਹੁੰਦਾ ਸੀ ਪਰ ਮੈਂ ਉਹਦੇ ਇਮਾਨਦਾਰ ਜਿਹੇ ਮੂੰਹ ਵਲ ਦੇਖ ਕੇ ਚੁੱਪ ਈ ਕਰ ਰਿਹਾ।

ਆਲੇ ਦੁਆਲੇ ਦੀਆਂ ਗੱਲਾਂ ਦੇ ਨਾਲ ਨਾਲ ਬੰਤਾ ਸਿੰਘ ਮੇਰੇ ਨਾਲ ਦਿਲ ਦੀਆਂ ਗੱਲਾਂ ਵੀ ਕਰ ਲੈਂਦਾ। ਉਹਦੀਆਂ ਕਈ ਗੱਲਾਂ ਨਿਆਣਿਆਂ ਵਰਗੀਆਂ ਇੰਨੀਆਂ ਅਜੀਬ ਹੁੰਦੀਆਂ, ਮੇਰਾ ਦਿਲ ਕਰਦਾ ਕਿ ਉਹ ਇਕ ਨਿੱਕਾ ਜਿਹਾ ਨਿਆਣਾ ਹੋਵੇ ਤਾਂ ਮੈਂ ਉਹਨੂੰ ਚੁੱਕ ਕੇ ਖੂਬ ਖਿਡਾਵਾਂ। ਜਿਵੇਂ ਇਕ ਦਿਨ ਉਹ ਡਾਊਨ ਟਾਊਨ ਗਿਆ ਤਾਂ ਉਥੋਂ ਕਿਸੇ ਸੈਕਿੰਡ ਹੈਂਡ ਚੀਜ਼ਾਂ ਦੇ ਸਟੋਰ ਵਿਚੋਂ ਇਕ ਫੌਜੀਆਂ ਵਾਲੀ ਸੋਟੀ ਖ੍ਰੀਦ ਲਿਆਇਆ। ਉਸ ਸੋਟੀ ਦੇ ਸਿਰੇ 'ਤੇ ਹੱਥ ਪਾਉਣ ਲਈ ਬਹੁਤ ਸੋਹਣਾ ਹੈਂਡਲ ਬਣਿਆਂ ਹੋਇਆ ਸੀ ਜਿਹਦੀਆਂ ਦੋ ਫਾਕੜਾਂ ਦੋਹਾਂ ਪਾਸਿਆਂ ਨੂੰ ਖੁਲ੍ਹ ਜਾਂਦੀਆਂ ਸਨ ਤੇ ਉਹਨਾਂ ਉੱਪਰ ਬੜੇ ਆਰਾਮ ਨਾਲ ਬੈਠਿਆ ਜਾ ਸਕਦਾ। ਸੋਟੀ ਦਾ ਇਕ ਸਿਰਾ ਤਿੱਖਾ ਸੀ ਜਿਹੜਾ ਜ਼ਮੀਨ ਵਿਚ ਧੱਸ ਜਾਂਦਾ। ਬੰਤਾ ਸਿੰਘ ਤੋਂ ਖੁਸ਼ੀ ਸਾਂਭੀ ਨਹੀਂ ਸੀ ਜਾਂਦੀ। ਮੈਨੂੰ ਉਹ ਆਪਣੇ ਘਰ ਤੋਂ ਉਰੇ ਈ ਆ ਮਿਲਿਆ। ਸੜਕ ਕੰਢੇ ਘਾਹ 'ਚ ਸੋਟੀ ਗੱਡ ਕੇ ਤੇ ਹੱਥੜੀ ਖੋਹਲ, ਸੋਟੀ ਦੀਆਂ ਲੱਤਾਂ ਥੋਹੜ੍ਹੀਆਂ ਪਾਸਿਆਂ ਨੂੰ ਖੋਹਲ ਕੇ, ਹੱਥੜੀ ਉੱਪਰ ਪਿੱਛਾ ਟਿਕਾ, ਗੋਡਿਆਂ ਉੱਪਰ ਹੱਥ ਰੱਖ ਕੇ ਬਹਿ ਕੇ ਉਹ ਨਿਆਣਿਆਂ ਵਾਂਗ ਮੇਰੇ ਵਲ ਝਾਕਣ ਲੱਗਾ। ਉਹਦਾ ਚਿੱਟੀ ਦਾਹੜੀ ਵਾਲਾ ਚੇਹਰਾ ਖੁਸ਼ੀ 'ਚ ਲਾਲ ਹੋਇਆ ਪਿਆ ਸੀ। ਮੈਂ ਹੈਰਾਨ ਹੋਇਆ ਉਹਦੇ ਅੱਗੇ ਖੜਾ ਸਾਂ। ਉਹਨੇ ਸਿਰ ਨੂੰ ਉੱਪਰ ਨੂੰ ਜੁੰਬਸ਼ ਦਿੰਦਿਆਂ ਕਿਹਾ, "ਕਿਓਂ, ਹੁਣ ਦੱਸ? ਆਹ ਆ ਸਰਦਾਰ ਜੀ ਖ੍ਰੀਦ - ਪੈਂਤਾਲੀਆਂ ਸਾਲਾਂ ਦੀ ਇਹ ਮੇਰੀ ਹਿੱਕ 'ਚ ਰੜਕਦੀ ਸੀ। ਸਾਡੇ ਅੰਗ੍ਰੇਜ਼ ਅਫਸਰਾਂ ਕੋਲ ਹੁੰਦੀਆਂ ਸੀ ਇਹੋ ਜਿਹੀਆਂ। ਭੈਣ ਦੇਣੀ ਦੇ ਜਿਥੇ ਮਰਜੀ ਗੱਡ ਕੇ ਚਿਤੜ ਟਿਕਾ ਬਹਿ ਜਾਂਦੇ ਸੀ।" ਸੋਟੀ ਨੂੰ ਹੱਥ 'ਚ ਫੜੀ ਪਲੋਸਦਾ ਉਹ ਆਪਣੇ ਫੌਜੀ ਜੀਵਨ ਦੀਆਂ ਕਹਾਣੀਆਂ ਸੁਣਾਉਣ ਲੱਗ ਪਿਆ।

ਕਦੀ ਕਦੀ ਉਹ ਫੌਜ ਵੇਲੇ ਦੀਆਂ ਗੱਲਾਂ ਬੜ੍ਹੀਆਂ ਵਧਾ ਚੜ੍ਹਾ ਕੇ ਕਰਦਾ ਤੇ ਜਾਪਦਾ ਜਿਵੇਂ ਹਰ ਗੱਲ ਰੋਅਬ ਪਾਉਣ ਲਈ ਹੀ ਕਰ ਰਿਹਾ ਹੋਵੇ। ਇਕ ਵਾਰੀ ਉਹਦੀਆਂ ਗੱਲਾਂ ਤੋਂ ਅੱਕ ਕੇ ਮੈਂ ਉਹਨੂੰ ਕਹਿ ਬੈਠਾ, "ਬਾਬਾ, ਜਦੋਂ ਜੈਤੋਂ ਦਾ ਮੋਰਚਾ ਲੱਗਾ ਸੀ ਉਦੋਂ ਵੀ ਤੂੰ ਅੰਗ੍ਰੇਜ਼ਾਂ ਦੀ ਫੌਜ ਵਿਚ ਸੀ। ਜਦੋਂ ਭਗਤ ਸਿੰਘ ਨੂੰ ਫਾਂਸੀ ਲੱਗੀ ਉਦੋਂ ਵੀ ਤੂੰ ਉਹਨਾਂ ਦੀ ਫੌਜ ਵਿਚ ਸੀ।" ਮੈਨੂੰ ਆਪ ਵੀ ਪੱਕਾ ਪਤਾ ਨਹੀਂ ਸੀ ਪਈ ਮੈਂ ਇਹ ਗੱਲ ਕਿਉਂ ਕੀਤੀ, ਪਰ ਲਗਦਾ ਸੀ ਜਿਵੇਂ ਉਹਨੂੰ ਮੇਰੀ ਕਹੀ ਗੱਲ ਦੀ ਸਮਝ ਆ ਗਈ ਹੋਵੇ। ਫੇਰ ਉਹਨੇ ਮੇਰੇ ਕੋਲ ਰੋਅਬ ਪਾਉਣ ਵਾਲੀਆਂ ਗੱਲਾਂ ਕਰਨੀਆਂ ਛੱਡ ਦਿੱਤੀਆਂ।

ਬੰਤਾ ਸਿੰਘ ਦੀ ਘਰ ਦੇ ਕਿਸੇ ਵੀ ਜੀਅ ਨਾਲ ਪੂਰੀ ਤਰ੍ਹਾਂ ਬਣਦੀ ਨਹੀਂ ਸੀ। ਉਹਨੂੰ ਆਪਣੇ ਪੋਤੇ ਪੋਤੀਆਂ ਦਾ ਕੋਈ ਵੀ ਤੌਰ ਤਰੀਕਾ ਪਸੰਦ ਨਹੀਂ ਸੀ। ਇਕ ਦਿਨ ਸਾਡੇ ਖੜ੍ਹਿਆਂ ਕੋਲ ਦੀ ਉਹਦਾ ਤੇਰਾਂ ਚੌਦਾਂ ਸਾਲਾਂ ਦਾ ਪੋਤਾ ਲੰਘਿਆ। ਉਹਦੇ ਲੰਬੇ ਲੰਬੇ ਵਾਲਾਂ ਵਲ ਦੇਖਦਾ ਤੇ ਖਿੱਝਦਾ ਬੰਤਾ ਸਿੰਘ ਬੋਲਿਆ, "ਦੇਖ ਸਾਲੇ ਮਾਤਰ।।। ਨੇ ਕੀ ਵਜ੍ਹਾ ਬਣਾਈ ਆ – ਡੰਡਾ ਲੈ ਕੇ ਖਿਰ ਦੁਪਹਿਰੇ ਪਰੇਡ ਕਰਾਵੇ ਇਹਦੀ – ਦੇਖ ਫੇਰ ਸਿੱਧਾ ਹੁੰਦਾ। ਪਰ ਜੁਆਨਾ ਇੱਥੇ ਤਾਂ ਕੌਤਕ ਈ ਹੋਰ ਆ।।। ਅੱਛਾ ਚਲੋ ਇਹ ਵੀ ਦਿਨ ਦੇਖਣੇ ਸਨ"। ਉਹਦੀ ਆਵਾਜ਼ 'ਚ ਇਕ ਕੰਗਾਲ ਹੋ ਚੁੱਕੇ ਮਨੁੱਖ ਦਾ ਹੌਕਾ ਸੀ। ਆਪਣੀ ਘਰ ਵਾਲੀ ਬਾਰੇ ਕੀਤੀਆਂ ਗੱਲਾਂ ਉਹਦੀ ਇਕੱਲਤਾ ਦਾ ਹੋਰ ਵੀ ਡੂੰਘਾ ਅਹਿਸਾਸ ਕਰਾਉਂਦੀਆਂ, "ਜਿੰਨਾ ਚਿਰ ਫੌਜ 'ਚ ਰਿਹਾ ਓਨਾ ਚਿਰ ਛੁੱਟੀ ਆਏ ਨਾਲ ਹੱਸ ਕੇ ਬੋਲਦੀ ਹੁੰਦੀ ਸੀ। ਆਹ ਜੁਆਕ ਵੀ ਉਦੋਂ ਹੀ ਹੋ ਹੂ ਗਏ। ਪਿੱਛੋਂ ਤਾਂ ਸਹੁਰੀ ਨੇ ਸਾਰੀ ਜ਼ਿੰਦਗੀ ਹੱਸ ਕੇ ਕਦੇ ਬੁਲਾਇਆ ਹੀ ਨਈਂ। ਹੁਣ ਦਸ ਗਿਆਰਾਂ ਸਾਲ ਹੋ ਗਏ ਆ ਇੱਥੇ ਇਸ ਬੜ੍ਹੇ ਮੁੰਡੇ ਕੋਲ ਰਹਿੰਦੀ ਨੂੰ – ਕੂੰਅਦੀ ਈ ਨਹੀਂ ਮੇਰੇ ਨਾਲ ਤਾਂ। ਬਸ ਪਾਠ ਈ ਕਰੀ ਜਾਂਦੀ ਆ ਚੌਵੀ ਘੰਟੇ, ਖਬਰੇ ਕਿਹੜੇ ਪਾਪ ਬਖਸ਼ਾਉਂਦੀ ਆ"। ਆਪਣੀ ਘਰ ਵਾਲੀ ਦੀਆਂ ਗੱਲਾਂ ਵੀ ਉਹ ਸੱਤ ਬਿਗਾਨਿਆਂ ਵਾਂਗ ਕਰਦਾ।

ਇਕ ਦਿਨ ਉਹ ਕਿਸੇ ਦੇ ਘਰ ਰੱਖੇ ਸਧਾਰਨ-ਪਾਠ ਦਾ ਪਾਠ ਕਰਦਾ ਆਇਆ ਸੀ। ਕਾਫੀ ਥੱਕਿਆ ਥੱਕਿਆ ਲੱਗਦਾ ਸੀ। ਪਾਠ ਕਰਨ ਤੋਂ ਬਾਅਦ ਉਹ ਅੱਗੇ ਕਾਫੀ ਚੜ੍ਹਦੀਆਂ ਕਲਾਂ 'ਚ ਹੁੰਦਾ ਸੀ, ਪਰ ਅੱਜ ਕਾਫੀ ਮਧਮ ਲਗਦਾ ਸੀ। ਮੈਨੂੰ ਕਹਿੰਦਾ, "ਕਾਕਾ ਰਤੀ ਮਨ ਨੀ ਲਗਦਾ ਇਸ ਪਰਾਈ ਧਰਤ 'ਤੇ, ਦਿਲ ਕਰਦਾ ਪਈ ਅੱਖਾਂ ਬੰਦ ਕਰਕੇ ਖੋਹਲਾਂ ਤਾਂ ਪਿੰਡ ਹੋਵਾਂ। ਉੱਥੇ ਸਹੁਰਾ ਪੈਲ਼ੀਆਂ 'ਚ ਫਿਰ ਤੁਰ ਕੇ ਇੱਧਰ ਉੱਧਰ ਦੇ ਯੱਕੜ ਮਾਰ ਕੇ ਵਾਹਵਾ ਦਿਨ ਲੰਘਦੇ ਸੀਗੇ। ਇਸ ਤਰ੍ਹਾਂ ਦੀ ਉਦਾਸੀ ਤਾਂ ਕਦੀ ਫੌਜ ਵਿਚ ਵੀ ਨਈ ਸੀ ਹੋਈ।" ਉਹਦੀਆਂ ਅੱਖਾਂ 'ਚ ਜਨਮ-ਭੌਂਅ ਦਾ ਪਿਆਰ ਤੇ ਖਿੱਚ ਸਾਫ ਨਜ਼ਰ ਆਉਂਦੀ ਸੀ।

"ਫੇਰ ਤੂੰ ਦੇਸ ਦਾ ਚੱਕਰ ਕਾਹਤੋਂ ਨਈਂ ਮਾਰ ਆਉਂਦਾ, ਕਿਹੜੇ ਏਨੇ ਪੈਸੇ ਲਗਦੇ ਆ ਅਜ ਕੱਲ੍ਹ।"

"ਦਿਲ ਤਾਂ ਬਹੁਤ ਕਰਦਾ ਆ ਜੁਆਨਾ ਪਰ ਤੈਨੂੰ ਨੀ ਪਤਾ ਪਿੰਡਾਂ ਦਿਆਂ ਧੰਦਿਆਂ ਦਾ, ਸਰੀਕਾ ਭਾਈਚਾਰਾ ਨੀ ਜੀਣ ਦਿੰਦਾ। ਮੈਂ ਡਰਦਾ ਪਿੰਡ ਨੀ ਜਾਂਦਾ ਪਈ ਪੈਸੇ ਪੂਸੇ ਕੋਲ ਹੋਣਗੇ, ਲਾਲਚ 'ਚ ਆ ਕੇ ਕਿਸੇ ਨੇ ਘੰਢੀ ਮਰੋੜ ਦਿੱਤੀ ਤਾਂ ਜਾਹ ਜਾਂਦੀਏ ਹੋ ਜਾਊਗੀ। ਚਲੋ

ਉਹਦੀ ਰਜ਼ਾ ਹੁਣ ਤਾਂ ਇੱਥੇ ਈ ਦਿਨ ਕਢਾਂਗੇ।'' ਉਹ ਬਹੁਤ ਡੂੰਘੀ ਨਿਰਾਸ਼ਤਾ 'ਚ ਗੱਲ ਕਰ ਰਿਹਾ ਸੀ।

ਮੈਂ ਐਂਵੀਂ ਬਿਨਾਂ ਸੋਚੇ ਸਮਝੇ ਉਹਨੂੰ ਖ਼ੁਸ਼ ਕਰਨ ਲਈ ਕਹਿ ਦਿੱਤਾ, ''ਬਾਬਾ ਤੇਰਾ ਕਿਸੇ ਦਿਨ ਕਿਸੇ ਗੋਰੀ ਨਾਲ ਗੇੜ ਨਾ ਕਰਾਈਏ ਕਿਤੇ।'' ਉਹਦੇ ਚਿਹਰੇ 'ਤੇ ਮੱਲੋ ਮੱਲੀ ਇਕ ਇਮਾਨਦਾਰ ਮੁਸਕਾਣ ਫੈਲ ਗਈ। ''ਨਹੀਂ ਕਾਕਾ ਹੁਣ ਇਸ ਉਮਰੇ ਕਾਹਨੂੰ ਪਾਪਾਂ ਦੇ ਭਾਗੀ ਬਣਨਾ ਆਂ - ਹੋਰ ਚਾਰ ਦਿਨ ਹੈਗੇ ਉਹਦਾ ਨਾਂ ਲੈ ਕੇ ਨਿਕਲ ਜਾਣਗੇ।'' ਫੇਰ ਜ਼ਰਾ ਕੁ ਰੁਕ ਕੇ ਕਹਿਣ ਲੱਗਾ, ''ਊਂ ਕਈ ਵਾਰ ਦਿਲ ਤਾਂ ਕਰਦਾ ਪਈ ਚਿੱਟੇ ਚੰਮ ਨੂੰ ਵੀ ਹੱਥ ਲਾ ਕੇ ਦੇਖ ਲਈਏ। ਉਦਾਂ ਇਹ ਮੁਲਕ ਬੜਾ ਕੁੱਤਾ ਆ ਇਸ ਗੱਲੋਂ। ਬੰਦੇ ਨੂੰ ਸਾਬਤ ਕਿਹੜਾ ਰਹਿਣ ਦਿੰਦਾ ਆ। ਕੋਈ ਕਿਸੇ ਦੀ ਸ਼ਰਮ ਤਾਂ ਕਰਦਾ ਈ ਨਹੀਂ ਰਤਾ। ਆਹ ਮੈਂ ਹੁਣ ਪਾਠ ਕਰਦਾ ਆਇਆਂ ਜਰਨੈਲ ਸਿਓਂ ਦੇ ਘਰੋਂ। ਉਹਦੇ ਛੋਟੇ ਮੁੰਡੇ ਦਾ ਨਵਾਂ ਨਵਾਂ ਵਿਆਹ ਹੋਇਆ। ਸੌਹਰਾ ਨਾਲ ਦੇ ਬੈੱਡਰੂਮ ਵਿਚ ਕੁੜ ਕੁੜ ਕਰੀ ਗਿਆ ਮਾਂ ਆਪਣੀ ਦੇ ਨਾਲ। ਬੰਦਾ ਪਾਠ ਕਰਦਾ ਵੀ ਏਥੇ ਨਹੀਂ ਜੀ ਸਕਦਾ। ਬਖਸ਼ੀਂ ਮੇਰੇ ਸਤਿਗੁਰ ਪਿਆਰਿਆ।'' ਉਹ ਜਦ ਵੀ ਰੱਬ ਦਾ ਨਾਂ ਲੈਂਦਾ ਉੱਪਰ ਨੂੰ ਜ਼ਰੂਰ ਇਸ਼ਾਰਾ ਕਰਦਾ।

ਉਹਨੂੰ ਮੇਰੀ ਗੋਰੀ ਵਾਲੀ ਗੱਲ ਖ਼ੂਬ ਚੰਗੀ ਲੱਗੀ ਲਗਦੀ ਸੀ। ਮੈਨੂੰ ਜਾਣ ਲੱਗਾ ਕਹਿੰਦਾ, ''ਕਿਸੇ ਵੇਲੇ ਆਪਾਂ ਤਿੱਪ ਤਿੱਪ ਦਾਰੂ ਦੀ ਲਾਈਏ ਬੈਠ ਕੇ। ਨਾਲੇ ਫੇਰ ਤੈਨੂੰ ਜੁਆਨੀ ਬਾਰੇ ਦੀਆਂ ਗੱਲਾਂ ਦੱਸੂ। ਅਸੀਂ ਵੀ ਕੱਲਾ ਅੰਗ੍ਰੇਜ਼ ਮੂਹਰੇ ਸਲੂਟ ਈ ਨੀ ਮਾਰਿਆ, ਜ਼ਿੰਦਗੀ 'ਚ ਹੋਰ ਕਈ ਕੰਮ ਕੀਤੇ ਸਰਦਾਰ ਜੀ।''

ਉਹਦੀ ਦਾਰੂ ਵਾਲੀ ਗੱਲ ਮੈਨੂੰ ਵੀ ਸੋਹਣੀ ਲੱਗੀ। ਮੈਂ ਉਹਦਾ ਨਿੱਕਾ ਜਿਹਾ ਕਮਰਾ ਦੇਖਣਾ ਚਾਹੁੰਦਾ ਸੀ ਤੇ ਨਾਲੇ ਉਹਦੀਆਂ ਜੁਆਨੀ ਵਾਰੇ ਦੀਆਂ ਗੱਲਾਂ ਸੁਣਨ ਨੂੰ ਦਿਲ ਕਰਦਾ ਸੀ। ਪਰ ਇਹਨਾਂ ਈ ਦਿਨਾਂ ਵਿਚ ਮੇਰੇ ਪੈਰ 'ਤੇ ਸੱਟ ਲੱਗ ਗਈ। ਤੇ ਸਾਡੀ ਛੋਟੀ ਜਿਹੀ ਪਾਰਟੀ ਦੀ ਸਕੀਮ ਵਿਚੇ ਹੀ ਰਹਿ ਗਈ।

ਅੱਜ ਮੈਨੂੰ ਚੌਥਾ ਦਿਨ ਸੀ ਕੰਮ 'ਤੇ ਆਉਂਦੇ ਨੂੰ, ਪਰ ਬੰਤਾ ਸਿੰਘ ਕਿਤੇ ਨਜ਼ਰ ਨਹੀਂ ਸੀ ਆ ਰਿਹਾ। ਉਹਦਾ ਲੰਬੇ ਵਾਲਾਂ ਵਾਲਾ ਪੋਤਾ ਮਿਲਿਆ ਤਾਂ ਮੈਂ ਉਹਨੂੰ ਪੁੱਛਿਆ। ''ਉਹ ਤਾਂ ਮਹੀਨਾ ਹੋ ਗਿਆ ਮਰ ਗਿਆ ਸੀ'', ਉਹਨੇ ਅੰਗ੍ਰੇਜ਼ੀ ਵਿਚ ਬੜਾ ਰੁੱਖਾ ਜਿਹਾ ਜਵਾਬ ਦਿੱਤਾ ਤੇ ਆਪਣੇ ਲੰਬੇ ਵਾਲਾਂ ਨੂੰ ਸਿਰ ਦੇ ਝਟਕੇ ਨਾਲ ਪਿਛਾਂਹ ਨੂੰ ਸੁੱਟਦਾ ਤੰਗ ਜਿਹੀ ਜੈਕਟ ਦੀਆਂ ਜੇਬਾਂ 'ਚ ਹੱਥ ਪਾਈ ਮੋਢੇ ਕੱਠੇ ਜਿਹੇ ਕਰੀ ਤੁਰ ਗਿਆ। ਖਬਰ ਦੀ ਕੁੜੱਤਣ ਕਰਕੇ ਮੈਨੂੰ ਉਹਦੇ ਰੁੱਖੇਪਨ 'ਤੇ ਬੜੀ ਖਿੱਝ ਆਈ, ਉਂਝ ਉਹਦਾ ਵਰਤਾ ਮੇਰੇ ਲਈ ਕੋਈ ਅਜੀਬ ਨਹੀਂ ਸੀ।

ਮੇਰੀ ਕੰਮ ਦੀ ਜ਼ਿੰਦਗੀ ਵਿਚ ਬੰਤਾ ਸਿੰਘ ਨੇ ਕਾਫੀ ਰੰਗ ਭਰਿਆ ਹੋਇਆ ਸੀ। ਇਸ ਵਪਾਰਕ ਜਿਹੇ ਜੀਵਨ ਵਿਚ ਕਿੰਨੇ ਕੁ ਬੰਦੇ ਹਨ ਜਿਹਨਾਂ ਨਾਲ ਬਿਨਾਂ ਕਿਸੇ ਕਿਸਮ ਦੇ ਲੈਣ ਦੇਣ ਤੋਂ ਬੰਦੇ ਦੀ ਬੋਲਚਾਲ ਹੁੰਦੀ ਹੈ। ਉਹਦੇ ਮਰਨ ਦੀ ਖਬਰ ਨਾਲ ਮੈਨੂੰ ਜਾਪਿਆ ਜਿਵੇਂ ਮੇਰੇ ਅੰਦਰੋਂ ਕੁਝ ਘੱਟ ਜਿਹਾ ਗਿਆ ਹੁੰਦਾ ਆ ਤੇ ਜਿਹੜਾ ਇਕ ਖੂੰਜਾ ਰੌਸ਼ਨ ਸੀ, ਉੱਥੇ ਵੀ ਹਨੇਰਾ ਛਾ ਗਿਆ ਸੀ। ਮੇਰਾ ਦਿਲ ਚਾਹੁੰਦਾ ਸੀ ਕਿ ਮੈਂ ਕਿਸੇ ਨਾਲ ਖੁਲ੍ਹ ਕੇ ਉਹਦੀਆਂ ਗੱਲਾਂ

ਕਰਾਂ। ਮੈਂ ਨਾਲੇ ਮੂੰਹ ਰੱਖਣ ਲਈ ਉਸੇ ਦਿਨ ਸ਼ਾਮ ਨੂੰ ਉਹਨਾਂ ਦੇ ਘਰ ਗਿਆ। ਉਹਦੇ ਮੁੰਡੇ ਨੇ ਸ਼ਰਾਬ ਦੀ ਬੋਤਲ ਮੇਜ਼ ਦੀ ਲੱਤ ਨਾਲ ਟਿਕਾਈ ਹੋਈ ਸੀ ਤੇ ਨਿਆਣਿਆਂ ਦੇ ਨਾਲ ਟੀ ਵੀ ਦੇਖਣ ਵਿਚ ਮਗਨ ਸੀ। ਉਹਦੇ ਘਰ ਵਾਲੀ ਅੰਦਰ ਕਿਚਨ ਵਿਚ ਰੋਟੀ ਟੁੱਕ ਕਰ ਰਹੀ ਸੀ। ਉਹਦੀ ਮਾਂ, ਬੰਤਾ ਸਿੰਘ ਫੌਜੀ ਦੇ ਘਰ ਵਾਲੀ, ਇਕ ਕੁਰਸੀ 'ਤੇ ਬੈਠੀ ਮਾਲਾ ਫੇਰ ਰਹੀ ਸੀ।

ਬੰਤਾ ਸਿੰਘ ਦੇ ਮੁੰਡੇ ਨੇ ਮੇਰੇ ਨਾਲ ਸਰ-ਸਰੀ ਇਕ ਦੋ ਗੱਲਾਂ ਕੀਤੀਆਂ। ਫੇਰ ਚੁੱਪ ਜਿਹੀ ਛਾ ਗਈ। ਮੇਰਾ ਹੋਰ ਗੱਲਾਂ ਕਰਨ ਨੂੰ ਜੀਅ ਕਰਦਾ ਸੀ। ਦਰਅਸਲ, ਮੈਂ ਦਿਲ ਵਿਚ ਸੋਚ ਕੇ ਗਿਆ ਸਾਂ ਕਿ ਉਹਨਾਂ ਕੋਲੋਂ ਬੰਤਾ ਸਿੰਘ ਵਾਲੀ ਫੌਜੀ ਸੋਟੀ ਮੰਗੂਗਾ। ਉਹ ਮੇਰੀਆਂ ਗੱਲਾਂ ਤੋਂ ਅੱਕ ਜਿਹਾ ਗਿਆ ਲਗਦਾ ਸੀ। ਕਹਿਣ ਲੱਗਾ, "ਉਹਨੇ ਆਪਣੀ ਉਮਰ ਤਾਂ ਭੋਗ ਈ ਲਈ ਸੀ ਤੇ ਮਰਨਾ ਤਾਂ ਸਭ ਨੇ ਹੁੰਦਾ ਈ ਆ, ਸਾਨੂੰ ਏਨੀ ਮੌਜ ਸੀ ਪਈ ਸੌ ਡਾਲਰ ਆਈ ਜਾਂਦਾ ਸੀ। ਹੁਣ ਉਸ ਨਿੱਕੇ ਜਿਹੇ ਰੂਮ ਦਾ ਸਾਨੂੰ ਕਿਸੇ ਨੇ ਕੀ ਦੇ ਦੇਣੈਂ।

ਮੈਂ ਵਾਪਿਸ ਘਰ ਨੂੰ ਜਾਂਦਾ ਸੋਚ ਰਿਹਾ ਸੀ ਕਿ ਬੰਤਾ ਸਿੰਘ ਨੇ ਕੀ ਨਹੀਂ ਸੀ ਕੀਤਾ - ਦੁਨੀਆਂ ਚਲਦੀ ਰੱਖਣ ਲਈ ਔਲਾਦ ਪੈਦਾ ਕੀਤੀ - ਦੇਸ਼ ਲਈ ਫੋਜ 'ਚ ਨੌਕਰੀ ਕੀਤੀ - ਧਰਮ ਲਈ ਮਣਾਂ ਮੂੰਹੀਂ ਪਾਠ ਕੀਤਾ - ਤੇ ਆਪਣੇ ਪੁੱਤ ਪੋਤਿਆਂ ਲਈ ਹਰ ਪਹਿਰ ਅਰਦਾਸਾਂ - ਤੇ ਉਹਦੀ ਔਲਾਦ ਨੂੰ ਸਿਰਫ ਉਹਦੇ ਸੌ ਡਾਲਰ ਦਾ ਈ ਝੋਰਾ ਸੀ।



# ਜੁੱਤੀ ਦੇ ਯਾਰ

ਅੱਜ ਫੇਰ ਉਹਦੀ ਜੈਕ ਨਾਲ ਝੜਪ ਹੋ ਗਈ ਸੀ। ਉਹ ਹਰ ਤਰੀਕਾ ਵਰਤ ਚੁੱਕਾ ਸੀ, ਪਰ ਜੈਕ ਉਹਨੂੰ ਹਿੰਦੂ, ਪੰਜਾਬੀ, ਪਾਕੀ, ਸਲੇਵ ਤੇ ਕਦੀ ਕੁਝ ਕਹਿ ਕੇ ਛੇੜਨੋ ਨਾ ਹਟਿਆ। ਉਹਨੇ ਧੀਰਜ ਨਾਲ ਜੈਕ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਤੇ ਉਹਨੂੰ ਲੱਗਾ ਵੀ ਕਿ ਜੈਕ ਉਹਦੀਆਂ ਸਿਆਣਪ ਨਾਲ ਕੀਤੀਆਂ ਗੱਲਾਂ ਦੇ ਅਸਰ ਥੱਲੇ ਆ ਗਿਆ ਸੀ। ਪਰ ਕੁਝ ਦਿਨਾਂ ਬਾਅਦ ਫੇਰ ਉਹੀ ਕੰਮ। ਕਈ ਵਾਰੀ ਉਹ ਇਹ ਸੋਚ ਕੇ ਖਿਝਣੋਂ ਹੱਟ ਜਾਂਦਾ ਕਿ ਖਬਰੇ ਜੈਕ ਆਪ ਈ ਸ਼ਰਮ ਦਾ ਮਾਰਿਆ ਹੱਟ ਜਾਵੇ। ਪਰ ਜੈਕ ਨਾ ਹਟਿਆ।

ਉਹਨੇ ਮੈਨੇਜਰ ਨੂੰ ਦੱਸਿਆ ਕਿ ਜੈਕ ਦੀਆਂ ਉਹਦੀ ਕੌਮ ਤੇ ਦੇਸ ਬਾਰੇ ਕਹੀਆਂ ਕਾਟਵੀਆਂ ਗੱਲਾਂ ਉਹਨੂੰ ਸਭ ਦੇ ਹਾਸੇ ਦਾ ਨਿਸ਼ਾਨਾ ਬਣਾਉਂਦੀਆਂ ਹਨ ਅਤੇ ਇਸ ਉੱਤੇ ਉਹਨੂੰ ਕਿੰਨੀ ਪ੍ਰੇਸ਼ਾਨੀ 'ਚੋਂ ਗੁਜ਼ਰਨਾ ਪੈਂਦਾ ਹੈ। ਮੈਨੇਜਰ ਨੇ ਉਹਦੀ ਗੱਲ ਬੜੇ ਪਿਆਰ ਤੇ ਹਲੀਮੀ ਨਾਲ ਪਲੀਜ਼ ਪਲੀਜ਼ ਤੇ ਥੈਂਕਯੂ ਥੈਂਕਯੂ ਕਰਦਿਆਂ ਸੁਣੀ। ਉਹਦੀ ਅਜੇ ਪੂਰੀ ਤਰ੍ਹਾਂ ਗੱਲ ਖਤਮ ਵੀ ਨਹੀਂ ਸੀ ਹੋਈ ਕਿ ਮੈਨੇਜਰ ਨੇ ਘੜੀ ਵੱਲ ਦੇਖਦਿਆਂ ਕੁਰਸੀ ਤੋਂ ਰਤਾ ਕੁ ਉਠਦਿਆਂ ਮੇਜ਼ ਉੱਪਰ ਦੀ ਉਹਦੇ ਵਲ ਹੱਥ ਵਧਾਇਆ ਤੇ ਕਿਹਾ, "ਅੱਛਾ ਮਿਸਟਰ ਸਿੰਘ, ਮੈਂ ਆਪਣੀ ਪੂਰੀ ਕੋਸ਼ਿਸ਼ ਕਰਾਂਗਾ ਕਿ ਜੈਕ ਤੈਨੂੰ ਅੱਗੋਂ ਤੰਗ ਨਾ ਕਰੇ।"

ਮੈਨੇਜਰ ਨੂੰ ਮਿਲਣ ਤੋਂ ਬਾਅਦ ਉਹਦੀ ਪ੍ਰੇਸ਼ਾਨੀ ਸਗੋਂ ਹੋਰ ਵੱਧ ਗਈ। ਜੈਕ ਦੀਆਂ ਹਰਕਤਾਂ ਵਿਚ ਕੋਈ ਫਰਕ ਨਾ ਪਿਆ। ਹੁਣ ਤਾਂ ਜੈਕ ਉਹਨੂੰ ਹੋਰ ਵੀ ਤੰਗ ਕਰਨ ਲੱਗ ਪਿਆ, ਇਹ ਕਹਿ, "ਜੇ ਤੇਰੇ ਵਿਚ ਏਨੀ ਈ ਆਕੜ ਆ ਤਾਂ ਤੂੰ ਏਥੇ ਆਇਆਂ ਈ ਕਿਉਂ? ਆਪਣੇ ਦੇਸ ਈ ਕਿਉਂ ਨਾ ਰਿਹਾ? ਭੁੱਖਾ ਮਰਦਾ ਤਾਂ ਤੁਹਾਡਾ ਹਰ ਬੰਦਾ ਬਾਹਰ ਨੂੰ ਦੌੜ ਰਿਹਾ ਹੈ।"

ਉਹ ਜੈਕ ਨੂੰ ਦੱਸਣ ਦਾ ਜਤਨ ਕਰਦਾ, "ਤੁਸੀਂ ਵੀ ਤਾਂ ਬਾਹਰੋਂ ਈ ਆਏ ਹੋ। ਕੀ ਹੋਇਆ ਜੇ ਸਾਡੇ ਨਾਲੋਂ ਕੁਝ ਦੇਰ ਪਹਿਲਾਂ ਆ ਗਏ। ਇਹ ਦੇਸ਼ ਤੁਸੀਂ ਇਕੱਲਿਆਂ ਤਾਂ ਨਹੀਂ ਉਸਾਰਿਆ। ਕਈ ਹਜ਼ਾਰ ਚੀਨੀ ਕਾਮਿਆਂ ਨੇ ਰੇਲਵੇ ਲਾਈਨ 'ਤੇ ਕੰਮ ਕਰਦਿਆਂ ਜਾਨਾਂ ਦਿੱਤੀਆਂ ਸਨ। ਸੱਤਰ ਸਾਲ ਤਾਂ ਸਾਨੂੰ ਵੀ ਹੋ ਗਏ ਹਨ ਮਿੱਲਾਂ 'ਚ ਫੱਟੇ ਖਿੱਚਦਿਆਂ ਨੂੰ"।

ਜੈਕ ਨੂੰ ਇਹੋ ਜਿਹੀਆਂ ਗੱਲਾਂ ਨਾਲ ਜਿਵੇਂ ਕੋਈ ਮਤਲਬ ਹੀ ਨਹੀਂ ਸੀ। ਜੈਕ ਲਈ ਤਾਂ ਇਹ ਇਕ ਵਧੀਆ ਦਿਲ-ਪਰਚਾਵਾ ਸੀ ਤੇ ਜਿਹਦੇ 'ਚੋਂ ਉਹ ਰੱਜਵਾਂ ਆਨੰਦ ਮਾਣਦਾ। ਜੈਕ ਜਦੋਂ ਕੰਮ ਤੋਂ ਬਾਅਦ ਯਾਰਾਂ ਦੋਸਤਾਂ ਨਾਲ ਬਹਿ ਉਹਨੂੰ ਖਿਝਾਉਣ ਬਾਰੇ ਗੱਲਾਂ ਦੱਸਦਾ ਤਾਂ

ਉਹ ਸਾਰੇ ਹੱਸਦੇ ਲੋਟ ਪੋਟ ਹੋ ਜਾਂਦੇ ਤੇ ਜੈਕ ਉਹਨਾਂ ਨੂੰ ਹਸਾ ਕੇ ਖੁਦ ਨੂੰ ਬੜਾ ਵਧੀਆ ਬੰਦਾ ਸਮਝਦਾ।

ਜਿੰਨਾ ਉਹ ਜੈਕ ਨੂੰ ਸਮਝਾਉਣ ਜਾਂ ਹਟਾਉਣ ਦੀ ਕੋਸ਼ਿਸ਼ ਕਰਦਾ, ਉਹ ਓਨਾਂ ਹੀ ਵੱਧ ਚਾਮਲ੍ਹਦਾ। ਉਹ ਕਈ ਵਾਰੀ ਕੰਮ ਛੱਡ ਜਾਣ ਬਾਰੇ ਵੀ ਸੋਚਦਾ। ਪਰ ਉਹ ਇਹ ਕੰਮ ਕਿਸੇ ਵੀ ਕੀਮਤ 'ਤੇ ਨਹੀਂ ਸੀ ਛੱਡਣਾ ਚਾਹੁੰਦਾ। ਇੰਨਾ ਸੁਖਾਲਾ ਤੇ ਪੈਸੇ ਵਾਲਾ ਕੰਮ ਉਹਨੂੰ ਫੇਰ ਨਹੀਂ ਸੀ ਮਿਲਣਾ। ਉਹ ਫੇਰ ਮੁੜ ਜੰਗਲ ਵਿਚ ਲਾਗਿੰਗ ਕੈਂਪ 'ਤੇ ਨਹੀਂ ਸੀ ਜਾਣਾ ਚਾਹੁੰਦਾ ਜਿੱਥੇ ਰਾਤ ਨੂੰ ਜਾਮਣਾਂ ਜਿੱਡਾ ਮੱਛਰ ਤੋੜ ਤੋੜ ਖਾ ਜਾਂਦਾ ਸੀ। ਤੇ ਜਿੱਥੇ ਕੋਈ ਵੀ ਬੰਦਾ ਉਹਦੀ 'ਦਿਮਾਗੀ ਪੱਧਰ' ਦਾ ਨਹੀਂ ਸੀ। ਉੱਥੇ ਰਹਿ ਕੇ ਉਹਨੂੰ ਆਪਣੀ ਐਮ ਏ 'ਤੇ ਹੋਰ ਵੀ ਗੁੱਸਾ ਆਉਂਦਾ ਸੀ। ਘਟਦਾ ਤਾਂ ਉਹ ਹੁਣ ਵੀ ਬਹੁਤ ਪਰ ਹੁਣ ਉਹ ਸਮਝਦਾ ਕਿ ਇਸ ਵੱਡੇ ਸਾਰੇ ਗੋਦਾਮ ਵਿਚ ਘੱਟੋ ਘੱਟ ਕੁਝ ਲੋਕ ਤਾਂ ਪੜ੍ਹੇ ਲਿਖੇ ਤੇ ਚੰਗੇ ਵਰਤਾ ਵਾਲੇ ਸਨ। ਪਰ ਇੱਥੇ ਵੀ ਕਾਫੀ ਗਿਣਤੀ ਬੇਵਕੂਫਾਂ ਦੀ ਸੀ ਤੇ ਜੈਕ ਤਾਂ ਸਭ ਪਾਗਲਾਂ ਦਾ ਸਰਦਾਰ ਸੀ।

ਅੱਜ ਜਦੋਂ ਉਹ ਘਰ ਅਇਆ ਤਾਂ ਬਹੁਤ ਖਿਝਿਆ ਹੋਇਆ ਸੀ। ਖਾਲੀ ਕਮਰੇ 'ਚੋਂ ਮੌਤ ਵਰਗੀ ਚੁੱਪ ਉਹਨੂੰ ਖਾਣ ਨੂੰ ਆਈ। ਉਹਨੇ ਠੰਡੀ ਬੀਅਰ ਖੋਲ੍ਹੀ। ਕੁਰਸੀ 'ਤੇ ਬੈਠ ਬੂਟ ਖੋਲ੍ਹ ਜ਼ੋਰ ਨਾਲ ਇਕ ਖੂੰਜੇ ਵਲ ਵਗਾਹ ਮਾਰੇ। ਫੇਰ ਉੱਠ ਕੇ ਟੀ ਵੀ ਲਾ ਲਈ ਤੇ ਆਵਾਜ਼ ਉੱਚੀ ਕਰ ਦਿੱਤੀ। ਖੱਬੇ ਹੱਥ ਮੇਜ਼ 'ਤੇ ਪਿਆ ਰੇਡੀਓ ਵੀ ਲਾ ਦਿੱਤਾ। ਅਜੇ ਵੀ ਉਹਨੂੰ ਕਮਰਾ ਖਾਲੀ ਖਾਲੀ ਤੇ ਚੁੱਪ ਚੁੱਪ ਲੱਗਾ। ਖਿਝਦਿਆਂ ਬੀਅਰ ਦੇ ਦੋ ਘੁੱਟ ਭਰੇ। ਇਕ ਕਿਤਾਬ ਚੁੱਕ ਕੇ ਫੋਲਣ ਲੱਗਾ ਫੇਰ ਝੱਟ ਹੀ ਪਰ੍ਹੇ ਵਹਾਗ ਮਾਰੀ। 'ਕਿੰਨੀ ਸਾਲੀ ਬਕਵਾਸ ਜ਼ਿੰਦਗੀ ਹੈ', ਉਹ ਮੂੰਹ ਵਿਚ ਹੀ ਬੁੜਬੁੜਾਇਆ ਤੇ ਆਪਣੀ ਹੀ ਆਵਾਜ਼ 'ਤੇ ਹੈਰਨ ਹੋ ਗਿਆ। ਸੋਚਣ ਲੱਗਾ ਕਿ ਉਹ ਜਦੋਂ ਵੀ ਏਥੇ ਬੈਠ ਕੇ ਸੋਚਦਾ ਹੈ ਤਾਂ ਕਿਵੇਂ ਸੋਚਦਾ ਹੈ। ਉੱਚੀ ਬੋਲ ਕੇ ਜਾਂ ਚੁੱਪ ਰਹਿ ਕੇ। ਉਹਨੂੰ ਕਦੀ ਕੋਈ ਫਰਕ ਹੀ ਨਹੀਂ ਸੀ ਮਹਿਸੂਸ ਹੋਇਆ। 'ਜੇ ਉੱਚੀ ਵੀ ਸੋਚਦਾ ਹੋਵਾਂ ਤਾਂ ਕਿਹੜਾ ਕੋਈ ਸੁਣਨ ਵਾਲਾ ਹੈ।' ਉਹਨੇ ਕਮਰੇ ਵਿਚ ਨਿਗਾਹ ਦੌੜਾਈ। ਸਭ ਚੀਜ਼ਾਂ ਹੱਥੀਂ ਖ੍ਰੀਦੀਆਂ ਤੇ ਟਿਕਾਈਆਂ ਹੋਣ 'ਤੇ ਵੀ ਉਹਨੂੰ ਹਰ ਚੀਜ਼ ਇੰਝ ਜਾਪੀ ਜਿਵੇਂ ਗੱਡੀ ਦੇ ਪਲੇਟ ਫਾਰਮ 'ਤੇ ਪਿਆ ਸਮਾਨ। ਜਿਹਦੇ ਨਾਲ ਉਹਦਾ ਕੋਈ ਵਾਸਤਾ ਨਹੀਂ ਸੀ। ਉਹਨੇ ਸਿਰਫ ਕੁਝ ਹੀ ਪਲ ਠਹਿਰਨਾ ਹੈ। ਪਰ ਉਹਨੂੰ ਤਾਂ ਇੱਥੇ ਰਹਿੰਦੇ ਨੂੰ ਤਿੰਨ ਸਾਲ ਹੋ ਗਏ ਸਨ ਤੇ ਅਜੇ ਵੀ ਉਹ ਕਿਹੜਾ ਕਿਸੇ ਪਾਸੇ ਜਾ ਰਿਹਾ ਸੀ।

ਉਹ ਉੱਠਿਆ ਤੇ ਬਾਹਰੋਂ ਬਕਸੇ ਵਿਚੋਂ ਆਪਣੀ ਡਾਕ ਕੱਢ ਲਿਆਇਆ। ਇਕ ਦੋ ਬਿੱਲ ਆਏ ਸਨ। ਇਕ ਚਿੱਠੀ ਪਿੰਡੋਂ ਮਾਂ ਦੀ ਆਈ ਸੀ। ਪੁੱਤ ਦੀਆਂ ਸਿਫਤਾਂ, ਮਾਂ ਦੀ ਮਮਤਾ ਤੇ ਪੈਸਿਆਂ ਦੀ ਜ਼ਰੂਰਤ ਤੋਂ ਗੱਲ ਅੱਗੇ ਨਾ ਗਈ ਤੇ ਚਿੱਠੀ ਖਤਮ। ਉਹ ਮਾਂ ਦੀਆਂ ਲਿਖੀਆਂ ਗੱਲਾਂ ਤੋਂ ਬੀਤੇ ਵਿਚ ਉੱਤਰ ਗਿਆ। ਕਾਲਜ ਦੇ ਦਿਨ। ਉਹ ਫੁੱਟਬਾਲ ਤੇ ਕਬੱਡੀ ਦਾ ਸਿਰ-ਕੱਢ ਖਿਡਾਰੀ। ਐਨ ਸੀ ਸੀ ਦਾ ਸਾਰੇ ਕਾਲਜ ਦਾ ਕਮਾਂਡਰ। ਸ਼ਿਵ ਦੇ ਗੀਤ ਜਦੋਂ ਉਹ ਸਟੇਜ 'ਤੇ ਗਾਉਂਦਾ ਤਾਂ ਅਪਣੇ ਆਲੇ ਦੁਆਲੇ ਕਾਲਜ ਦੀਆਂ ਕੁੜੀਆਂ ਦੀ ਮਹਿਕ ਮਹਿਸੂਸ ਕਰਦਾ। ਉਦੋਂ ਉਹ ਆਪਣੇ ਆਪ ਨੂੰ ਹਿੰਦੀ ਫਿਲਮਾਂ ਦਾ ਹੀਰੋ ਖਿਆਲਦਾ। ਜ਼ਿੰਦਗੀ ਦੀ ਹਰ ਦੌੜ ਵਿਚ ਅੱਗੇ। ਗਰੀਬ ਘਰ ਦਾ ਪਰ ਪੂਰੇ ਦੇ ਪੂਰੇ ਪਿੰਡ ਵਿਚੋਂ ਇਕੱਲਾ ਕਾਲਜ ਜਾਂਦਾ ਹੋਣ ਕਰਕੇ ਹਰ ਇਕ ਦਾ ਸਤਿਕਾਰ ਜਿੱਤੀ ਰੱਖਦਾ। ਆਪਣਾ ਮੁਕਾਬਲਾ ਉਹ ਹੁਣ ਵੀ ਹਿੰਦੀ

ਫਿਲਮਾਂ ਦੇ ਹੀਰੋਆਂ ਨਾਲ ਹੀ ਕਰਦਾ। ਉਹਨੂੰ ਹੁਣ ਪਤਾ ਸੀ ਕਿ ਉਹਨਾਂ ਦੀ ਕੋਈ ਵੀ ਚੀਜ਼ ਅਸਲੀ ਨਹੀਂ ਹੁੰਦੀ। ਅਸਲੀ ਜ਼ਿੰਦਗੀ ਨਾਲ ਉਹਨਾਂ ਦਾ ਕੋਈ ਵਾਸਤਾ ਨਹੀਂ ਹੁੰਦਾ। ਉਹਦਾ ਵੀ ਤਾਂ ਇਹੋ ਹਾਲ ਸੀ। ਕਿੱਥੇ ਸਨ ਉਹਦੇ ਮੈਚ ਖੇਡਦੇ ਸਮੇਂ ਬਾਹਰੋਂ ਆਉਂਦੀਆਂ ਆਵਾਜ਼ਾਂ? ਗੀਤਾਂ 'ਤੇ ਮਰਦੀਆਂ ਕੁੜੀਆਂ? ਉਹਦੀ ਚੰਗੇ ਨੰਬਰਾਂ 'ਤੇ ਕੀਤੀ ਐਮ ਏ ਦਾ ਕੀ ਰਿਸ਼ਤਾ ਸੀ ਉਹਦੇ ਨਾਲ? ਹੁਣ ਉਹ ਅਨਪੜ੍ਹਾਂ ਵਾਲਾ ਕੰਮ ਕਰਦਾ ਸੀ। ਜਿਹੜਿਆਂ ਗੋਰਿਆਂ ਨੂੰ ਚੰਗੀ ਤਰ੍ਹਾਂ ਆਪਣਾ ਨਾਂ ਤੱਕ ਨਹੀਂ ਸੀ ਲਿਖਣਾ ਆਉਂਦਾ, ਉਹ ਉਹਨੂੰ ਮਖੌਲਾਂ ਨਾਲ ਸੂਲ੍ਹਾਂ 'ਤੇ ਚੜ੍ਹਾਈ ਰੱਖਦੇ। ਲੜਨਾ ਉਹ ਚਾਹੁੰਦਾ ਨਹੀਂ ਸੀ। ਕਾਲਜ ਦੇ ਜ਼ਮਾਨੇ ਉਹਨੇ ਗਾਂਧੀ ਦੀਆਂ ਕਿਤਾਬਾਂ ਪੜ੍ਹੀਆਂ ਸਨ ਤੇ ਉਹਦਾ ਅਸਰ ਕਬੂਲ ਕਰ ਲਿਆ ਸੀ। ਉਹ ਹਰ ਕਿਸੇ ਨੂੰ ਪਿਆਰ ਨਾਲ ਜਿੱਤਣਾ ਚਾਹੁੰਦਾ ਸੀ। ਤੇ ਉਹਨੇ ਆਪਣੀ ਹਲੀਮੀ ਤੇ ਸਿਆਣਪ ਨਾਲ ਕਈ ਕਾਮੇ ਦੋਸਤ ਵੀ ਬਣਾ ਲਏ ਤੇ ਕਈਆਂ ਦਾ ਸਤਿਕਾਰ ਜਿੱਤਿਆ। ਪਰ ਜੈਕ ਦੇ ਸਵਾਲ 'ਤੇ ਆ ਕੇ ਉਹਦੀ ਸਿਆਣਪ ਦਾ ਜਿਵੇਂ ਦਵਾਲਾ ਨਿਕਲ ਗਿਆ ਸੀ।

ਕੋਲ ਪਏ ਫੋਨ ਦੀ ਘੰਟੀ ਖੜਕੀ ਤਾਂ ਉਹਦੀਆਂ ਸੋਚਾਂ ਦੀ ਲੜੀ ਟੁੱਟ ਗਈ। ਉਹ ਕੁਝ ਦੇਰ ਗੱਲਾਂ ਕਰਦਾ ਰਿਹਾ ਤੇ ਅਖੀਰ 'ਚ ਢਿੱਲੀ ਜਿਹੀ 'ਚੰਗਾ ਫੇਰ ਆ ਜਾਓ' ਕਹਿ ਫੋਨ ਰੱਖ ਦਿੱਤਾ। ਉਹ ਹੋਰ ਵੀ ਖਿੱਝ ਗਿਆ। ਆਪਣੀ ਜਾਣ ਪਛਾਣ ਵਾਲਿਆਂ ਤੇ ਦੋਸਤਾਂ 'ਤੇ ਉਸ ਨੂੰ ਬੜੀ ਖਿਝ ਆਉਂਦੀ। ਉਹਨੂੰ ਸੱਭ ਉਸਦੀ ਅਪਣੀ ਦਿਮਾਗੀ ਪੱਧਰ ਤੋਂ ਨੀਵੇਂ ਲਗਦੇ। "ਸਾਲਿਆਂ ਨੂੰ ਜਿਹੜੇ ਚਾਰ ਅੱਖਰ ਆਉਂਦੇ ਸਨ ਉਹ ਵੀ ਡਾਲਰਾਂ ਨੇ ਭੁਲਾ ਦਿੱਤੇ। ਜਦ ਦੇਖੋ ਡਾਲਰਾਂ ਦੀਆਂ ਗੱਲਾਂ। ਜਾਂ ਫੱਟਿਆਂ ਦੀਆਂ ਜਾਂ ਵੱਧ ਤੋਂ ਵੱਧ ਤੀਵੀਆਂ ਦੀਆਂ। ਕੋਈ ਆਪਣਾ ਦੁੱਖ ਦੱਸੇ ਵੀ ਤਾਂ ਕਿਹਨੂੰ। ਸਹੀ ਸੁਸਾਇਟੀ ਬਿਨਾਂ ਬੰਦਾ ਪਾਗਲ ਹੋ ਸਕਦਾ ਹੈ।" ਇਹਨਾਂ ਸੋਚਾਂ 'ਚ ਪਿਆਂ ਉਹਨੇ ਬੀਅਰ ਦੀਆਂ ਕਈ ਬੋਤਲਾਂ ਖਾਲੀ ਕਰ ਦਿੱਤੀਆਂ।

ਉਹਦੇ ਦੋਸਤ ਦੇਬੀ ਤੇ ਲੈਂਬਰ ਸ਼ਰਾਬ ਦੀ ਬੋਤਲ ਕੋਲ ਹੀ ਲੈ ਆਏ। ਉਹ ਕਾਫੀ ਰਾਤ ਗਈ ਤੱਕ ਗੱਪਾਂ ਮਾਰਦੇ ਰਹੇ ਤੇ ਪੀਂਦੇ ਰਹੇ।

ਉਹਨਾਂ ਦੇ ਜਾਣ ਬਾਅਦ ਉਹ ਫੇਰ ਪਹਿਲਾਂ ਵਾਂਗ ਹੀ ਪ੍ਰੇਸ਼ਾਨ ਹੋ ਗਿਆ। ਉਹਨੇ ਫਰਿਜ 'ਚੋਂ ਦੋ ਦਿਨ ਪਹਿਲਾਂ ਦਾ ਬਣਾਇਆ ਕੁੱਕੜ ਤੱਤਾ ਕੀਤਾ ਤੇ ਬਰੈੱਡ ਨਾਲ ਹੀ ਖਾ ਗਿਆ। ਉਹਦੀ ਸੋਚ ਫੇਰ ਘੁੰਮ-ਘੁਮਾ ਕੇ ਜੈਕ 'ਤੇ ਆ ਠਹਿਰਦੀ। ਪਰ ਹੁਣ ਉਹਦੀ ਸੋਚ ਨੇ ਹੋਰ ਰੁੱਖ ਬਦਲਿਆ। ਉਹਨੂੰ ਦੇਬੀ ਹੋਰਾਂ ਦੀਆਂ ਕਹੀਆਂ ਗੱਲਾਂ ਵਿਚ ਕੁਝ ਕੁਝ ਸਚਾਈ ਦਿੱਸਣ ਲੱਗੀ। ਦੇਬੀ ਨੇ ਉਹਦੀ ਜ਼ਿੰਦਗੀ ਦੀ ਸੱਭ ਤੋਂ ਵੱਡੀ ਮੁਸੀਬਤ ਨੂੰ ਹਾਸੇ 'ਚ ਪਾਉਂਦਿਆਂ ਕਿਹਾ ਸੀ, "ਇਹ ਤਾਂ ਸਾਲੇ ਜੁੱਤੀ ਦੇ ਯਾਰ ਆ, ਤੇਰੀ ਇਹ ਦਲੀਲਬਾਜੀ ਯੂਨੀਵਰਸਿਟੀ ਵਿਚ ਬੇਸ਼ੱਕ ਚੱਲ ਜਾਵੇ ਪਰ ਮਿੱਲਾਂ ਤੇ ਵੇਅਰ ਹਾਉਸਾਂ 'ਚ ਕੰਮ ਕਰਨ ਵਾਲੇ ਤਾਂ ਇਹੋ ਜਿਹੀਆਂ ਗੱਲਾਂ ਕਰਨ ਵਾਲੇ ਨੂੰ ਤੀਵੀਆਂ ਤੋਂ ਵੀ ਮਾੜਾ ਸਮਝਦੇ ਆ। ਨਾਲੇ ਇਹ ਗੱਲਾਂ ਤਾਂ ਸਿਆਣਿਆਂ ਦੀਆਂ ਪਰਤਾਈਆਂ ਹੋਈਆਂ। ਇਹਨਾਂ ਸਾਲਿਆਂ ਬਿਗੜਿਆਂ ਨੂੰ ਤਾਂ ਤਾਕਤ ਦੀ ਜ਼ਬਾਨ ਈ ਸਮਝ ਆਉਂਦੀ ਆ। ਇਸੇ ਜ਼ਬਾਨ 'ਚ ਇਹਨਾਂ ਨਾਲ ਗੱਲਾਂ ਕਰੋ ਇਹ ਤੁਹਾਡੇ ਦੋਸਤ ਬਣ ਜਾਣਗੇ"।

ਉਹ ਦੇਬੀ ਦੀਆਂ ਸਿੱਧੀਆਂ ਗੱਲਾਂ ਸੁਣ ਕੇ ਕਾਫੀ ਪ੍ਰਭਾਵਿਤ ਹੋਇਆ ਤੇ ਹੈਰਾਨ ਵੀ। ਪਰ ਫੇਰ ਵੀ ਉਹਨੇ ਆਪਣੀ ਐਮ ਏ ਦਾ ਚੇਤਾ ਕਰ ਦੇਬੀ ਦੀ ਗੱਲ ਰੱਦ ਕਰ ਦਿੱਤੀ। ਉਹ ਏਨਾ ਪੜ੍ਹਿਆ ਲਿਖਿਆ ਹੋ ਕੇ 'ਬੇਵਕੂਫ ਅਨਪੜ੍ਹ' ਲੋਕਾਂ ਦੇ ਕਹੇ ਲੱਗੇਗਾ। ਉਹ ਮੰਨਣ ਨੂੰ ਤਿਆਰ ਹੀ ਨਹੀਂ ਸੀ। ਪਰ ਦੇਬੀ ਦੀਆਂ ਕਹੀਆਂ ਗੱਲਾਂ ਤੋਂ ਬਿਨਾਂ ਜੈਕ ਦਾ ਹੋਰ ਕੋਈ ਇਲਾਜ ਵੀ ਉਹਨੂੰ ਨਹੀਂ ਸੀ ਦਿਸਦਾ।

ਦੂਜੇ ਦਿਨ ਕੰਮ 'ਤੇ ਪਹੁੰਚਦਿਆਂ ਹੀ ਉਹਨੇ ਵੱਡੇ ਸਾਰੇ ਗੌਦਾਮ ਵਿਚ ਘੋਖਵੀਆਂ ਨਜ਼ਰਾਂ ਦੌੜਾਈਆਂ। ਸਾਰਾ ਗੌਦਾਮ ਖਾਣ ਵਾਲੀਆਂ ਚੀਜ਼ਾਂ ਦੇ ਬੰਦ ਡੱਬਿਆਂ ਦੇ ਬਕਸਿਆਂ ਨਾਲ ਭਰਿਆ ਪਿਆ ਸੀ। ਗੌਦਾਮ ਦੇ ਜਿਸ ਪਾਸੇ ਉਹ ਕੰਮ ਕਰਦਾ ਸੀ ਉੱਧਰ ਬਕਸਿਆਂ ਦੀਆਂ ਉੱਚੀਆਂ ਉੱਚੀਆਂ ਦੋ ਪਾਲਾਂ ਵਿਚਾਲੇ ਉਹਨੂੰ ਆਪਣੀ ਸੋਚੀ ਸਕੀਮ ਨਾਲ ਮੇਲ ਖਾਂਦੀ ਥਾਂ ਦਿਸ ਪਈ। 'ਜੈਕ ਵੀ ਇੱਥੋਂ ਹੀ ਫੋਰਕ ਲਿਫਟ ਲੈ ਕੇ ਲੰਘਦਾ ਹੁੰਦਾ ਹੈ', ਉਹਨੇ ਸੋਚਿਆ। "ਡੰਡਾ ਹੱਥ ਵਿਚ ਰੱਖੀਂ ਕੋਈ, ਖਾਲੀ ਹੱਥ ਤਾਂ ਗੋਰੇ ਨੇ ਤੇਰੇ ਮੂੰਹ ਦਾ ਹੁਲੀਆ ਵਿਗਾੜ ਦੇਣਾ ਆਂ" ਦੇਬੀ ਦੀ ਕਹੀ ਇਕ ਹੋਰ ਗੱਲ ਉਹਨੂੰ ਯਾਦ ਆਈ।

ਇਕ ਤਿੰਨ ਕੁ ਹੱਥ ਲੰਬਾ ਗੋਲ ਜਿਹਾ ਡੰਡਾ ਉਹਨੇ ਬਕਸਿਆਂ ਦੇ ਵਿਚ ਜਿਹੇ ਕਰਕੇ ਲਕੋ ਲਿਆ। ਉਹ ਤਾੜਦਾ ਰਿਹਾ ਕਿ ਜੈਕ ਕਿੱਧਰ ਦੀ ਕਿੰਨੇ ਕੁ ਚਿਰ ਬਾਅਦ ਲੰਘਦਾ ਹੈ। ਲੰਚ ਟਾਇਮ ਤੋਂ ਥੋੜ੍ਹਾ ਚਿਰ ਪਹਿਲਾਂ ਉਹ ਆਪਣਾ ਬਕਸਿਆਂ ਦਾ ਹਿਸਾਬ ਕਿਤਾਬ ਲਿਖਣ ਵਾਲਾ ਪੈਡ ਚੁੱਕ ਕੇ ਬਕਸਿਆਂ ਕੋਲ ਇੰਝ ਜਾ ਖੜਾ ਹੋਇਆ ਕਿ ਦੇਖਣ ਵਾਲੇ ਨੂੰ ਲੱਗੇ ਉਹ ਬਕਸਿਆਂ ਦੇ ਨੰਬਰ ਚੈੱਕ ਕਰ ਰਿਹਾ ਹੈ। ਉਹਨੇ ਗੌਦਾਮ ਦੇ ਦੂਜੇ ਪਾਸੇ ਫੋਰਕ ਲਿਫਟ ਦੀ ਆਵਾਜ਼ ਸੁਣੀ। ਕੁਝ ਹੀ ਪਲਾਂ ਵਿਚ ਜੈਕ ਨੇ ਉਹਦੇ ਕੋਲ ਦੀ ਲੰਘਣਾ ਸੀ।

ਬਕਸੇ ਦੇ ਸਿਰੇ 'ਤੇ ਪਏ ਡੰਡੇ ਵਲ ਘੂਰਦਿਆਂ ਉਹਨੇ ਆਪਣਾ ਇਰਾਦਾ ਬਦਲ ਦੇਣਾ ਚਾਹਿਆ। ਉਹਦੇ ਜ਼ਿਹਨ ਵਿਚ ਖਿਆਲਾਂ ਦੀ ਜਦੋ-ਜਹਿਦ ਬਹੁਤ ਤੇਜ਼ ਹੋ ਗਈ। ਮਾਂ ਦੀ ਚਿੱਠੀ 'ਚ ਭੈਣ ਦੇ ਵਿਆਹ ਲਈ ਪੈਸਿਆਂ ਦੀ ਲੋੜ - ਨੌਕਰੀ - ਲਾਗਿੰਗ ਕੈਂਪ ਦੀ ਜ਼ਿੰਦਗੀ - ਜੈਕ ਦੀਆਂ ਤਿੱਖੀਆਂ ਗੱਲਾਂ - ਉਹਦਾ ਹਰ ਵੇਲੇ ਅੰਦਰ ਦੀ ਅੱਗ ਵਿਚ ਸੜੀ ਜਾਣਾ।

ਏਨੇ ਨੂੰ ਜੈਕ ਉਹਦੇ ਬਰਾਬਰ ਆ ਰਿਹਾ। ਉਹ ਉਂਝ ਹੀ ਬਕਸਿਆਂ ਵਲ ਮੂੰਹ ਕਰੀ ਖੜ੍ਹਾ ਰਿਹਾ। ਜੈਕ ਨੇ ਉਹਨੂੰ ਦੇਖ ਕੇ ਘੜੀ ਪਲ ਸ਼ੁਗਲ ਕਰਨ ਦੇ ਇਰਾਦੇ ਨਾਲ ਉਹਦੇ ਕੋਲ ਫੋਰਕ ਲਿਫਟ ਰੋਕੀ। ਜੈਕ ਫੋਰਕ ਲਿਫਟ ਤੋਂ ਥੱਲੇ ਉਤਰਦਾ ਬੋਲਿਆ, "ਵੈੱਲ, ਕੀ ਹਾਲ ਆ ਫਿਰ ਆਪਣੇ ਗ਼ੁਲਾਮ ਮੁੰਡੇ ਦਾ।" ਏਨਾ ਕਹਿ ਕੇ ਜੈਕ ਆਪ ਹੀ ਹੱਸ ਪਿਆ। ਉਹਨੇ ਡੰਡੇ ਨੂੰ ਘੁੱਟ ਕੇ ਫੜ ਲਿਆ। ਜਦ ਜੈਕ ਬਿਲਕੁਲ ਉਹਦੇ ਬਰਾਬਰ ਆ ਗਿਆ ਤਾਂ ਉਹਨੇ ਖੱਬੇ ਹੱਥ ਦੀ ਕਾਪੀ ਪਰ੍ਹਾਂ ਸੁੱਟ, ਘੁੰਮ ਕੇ ਇਕ ਕਿਲਕਾਰੀ ਜਿਹੀ ਮਾਰੀ ਤੇ ਸਾਰੇ ਜ਼ੋਰ ਨਾਲ ਡੰਡਾ ਜੈਕ ਦੇ ਸੱਜੇ ਕੰਨ ਕੋਲ ਮਾਰਿਆ। ਜੈਕ ਇਸ ਅਚਾਨਕ ਹੋਏ ਹਮਲੇ ਤੋਂ ਇਕਦਮ ਏਨਾ ਘਬਰਾ ਗਿਆ ਕਿ ਉਹਨੂੰ ਉੱਥੋਂ ਦੌੜਨ ਤੋਂ ਬਿਨਾਂ ਕੁਝ ਵੀ ਨਾ ਸੁੱਝਿਆ। ਜੈਕ ਅੱਗੇ ਅੱਗੇ ਤੇ ਉਹ ਪਿੱਛੇ ਪਿੱਛੇ। ਉਹ ਜੈਕ ਦੇ ਕਦੀ ਗਿੱਟਿਆਂ ਵਿਚ ਤੇ ਕਦੀ ਲੱਤਾਂ 'ਤੇ ਕਦੀ ਮੌਰਾਂ 'ਤੇ ਲਗਾਤਾਰ ਡੰਡੇ ਮਾਰਦਾ ਰਿਹਾ। ਜੈਕ ਦੀ ਰੌਲੀ ਨੇ ਸਾਰਾ ਗੌਦਾਮ ਸਿਰ 'ਤੇ ਚੁੱਕ ਲਿਆ ਤੇ ਸਾਰੇ ਕੰਮ ਕਰਨ ਵਾਲੇ ਉੱਧਰ ਆ ਇਕੱਠੇ ਹੋਏ। ਉਹ ਆਪਣੀ ਤਸੱਲੀ ਕਰ ਕੇ ਖੜ੍ਹ ਗਿਆ।

ਜੈਕ ਨਿਆਣਿਆਂ ਵਾਂਗ ਗਾਲਾਂ ਕੱਢਦਾ ਮੈਨੇਜਰ ਦੇ ਦਫਤਰ ਵੱਲ ਦੌੜ ਗਿਆ – ਆਪਣੇ ਸਰੀਰ 'ਤੇ ਪਈਆਂ ਲਾਸਾਂ ਦਿਖਾਣ। ਬਾਕੀ ਦੇ ਕਾਮੇ ਸਭ ਖੜੇ ਤਮਾਸ਼ਾ ਦੇਖਦੇ ਰਹੇ। ਉਹਨਾਂ ਵਿਚੋਂ ਕਈ ਤਾਂ ਅੰਦਰੋਂ ਹੱਸ ਰਹੇ ਸਨ। ਜੈਕ ਦੀਆਂ ਹਰਕਤਾਂ ਨੇ ਉਹਨਾਂ ਨੂੰ ਵੀ ਕਾਫੀ ਤੰਗ ਕੀਤਾ ਹੋਇਆ ਸੀ। ਤੇ ਜਿਹੜੇ ਇਕ ਦੋ ਹਮਾਇਤੀ ਸਨ ਉਹਨਾਂ ਦਾ ਹੌਂਸਲਾ ਨਾ ਪਿਆ ਉਹਦੇ ਨੇੜੇ ਜਾਣ ਦਾ। ਹੱਥ 'ਚ ਅਜੇ ਵੀ ਡੰਡਾ ਲਈ ਖੜ੍ਹੇ ਉਹਦੇ ਚਿਹਰੇ 'ਤੇ ਪ੍ਰੇਸ਼ਾਨੀ ਜਾਂ ਪਛਤਾਵਾ ਨਹੀਂ ਸੀ ਸਗੋਂ ਹੈਰਾਨੀ ਸੀ। ਜੈਕ ਦੇ ਇਸ ਤਰ੍ਹਾਂ ਦੁੰਬ ਦਬਾ ਕੇ ਭੱਜ ਜਾਣ 'ਤੇ।

ਉਹਦੀ ਹੈਰਾਨੀ ਵਧਦੀ ਹੀ ਗਈ। ਉਹ ਕਈ ਦਿਨ ਇਸ ਗੱਲ ਦੀ ਉਡੀਕ ਕਰਦਾ ਰਿਹਾ ਕਿ ਉਹਨੂੰ ਨੌਕਰੀ ਤੋਂ ਜਵਾਬ ਮਿਲੇਗਾ ਜਾਂ ਜੈਕ ਉਹਦੇ ਤੋਂ ਬਦਲਾ ਲਵੇਗਾ। ਪਰ ਅਜਿਹਾ ਕੁਝ ਵੀ ਨਾ ਹੋਇਆ। ਇਕ ਦਿਨ ਤਾਂ ਉਹ ਅਚੰਭਤ ਹੀ ਖੜ੍ਹਾ ਰਹਿ ਗਿਆ ਜਦੋਂ ਕੰਮ ਤੋਂ ਬਾਅਦ ਘਰ ਨੂੰ ਜਾਣ ਲੱਗਿਆਂ ਬਾਕੀਆਂ ਦੇ ਨਾਲ ਜੈਕ ਨੇ ਵੀ ਉਹਨੂੰ ਹੱਸ ਕੇ ਦੋਸਤਾਨਾ ਲਹਿਜੇ 'ਚ ਗੁੱਡ–ਨਾਈਟ ਕਿਹਾ।



## ਅਸ਼ੀਰਵਾਦ

ਗੁਰਜੀਤ ਦੀ ਮਾਂ ਤੇ ਡੈਡੀ ਏਨੀ ਛੇਤੀ ਇੰਡੀਆ ਤੋਂ ਕਿਉਂ ਮੁੜ ਆਏ ਸਨ? ਉਹ ਤਾਂ ਸਾਲ ਭਰ ਦੇ ਖੁੱਲ੍ਹੇ ਕਿਰਾਏ 'ਤੇ ਗਏ ਸਨ। ਪਰ ਬਿਨਾਂ ਕਿਸੇ ਚਿੱਠੀ, ਤਾਰ ਜਾਂ ਫੋਨ ਕਰਨ ਦੇ, ਦੋ ਹਫਤਿਆਂ ਵਿਚ ਹੀ ਕਿਉਂ ਮੁੜ ਆਏ ਸਨ? ਗੁਰਜੀਤ ਬਹੁਤ ਗੰਭੀਰ ਬੈਠਾ ਗੁੰਝਲ ਨੂੰ ਖੋਲ੍ਹਣ ਦਾ ਯਤਨ ਕਰ ਰਿਹਾ ਸੀ। ਉਹਨੂੰ ਮਾਂ ਦੇ ਚੇਹਰੇ ਤੋਂ ਸਾਫ ਦਿਸਦਾ ਸੀ ਕਿ ਜਿਵੇਂ ਉਹ ਕੋਈ ਗੱਲ ਛੁਪਾਉਣ ਦੀ ਕੋਸ਼ਿਸ਼ ਕਰ ਰਹੀ ਹੋਵੇ। ਜਿਵੇਂ ਅੰਦਰ ਦੇ ਕਿਸੇ ਦਰਦ ਨੂੰ ਦੱਬ ਕੇ ਚੇਹਰੇ 'ਤੇ ਖੁਸ਼ੀ ਦਾ ਬੁਰਕਾ ਪਾ ਰਹੀ ਹੋਵੇ।

ਉਹ ਆਪਣੇ ਮਾਂ ਪਿਓ ਨਾਲ ਆਮ ਕਰਕੇ ਕਿਸੇ ਵੀ ਗੱਲ 'ਤੇ ਸਹਿਮਤ ਨਹੀਂ ਸੀ ਹੁੰਦਾ ਅਤੇ ਆਪਣੀ ਮਰਜ਼ੀ ਨਾਲ ਜ਼ਿੰਦਗੀ ਜਿਉਂਦਾ। ਪਰ ਫੇਰ ਵੀ ਉਹ ਦੋਹਾਂ ਨੂੰ ਹੱਦੋਂ ਵੱਧ ਪਿਆਰ ਕਰਦਾ ਨਾਲ। ਉਹਦੀ ਮਾਂ ਤੇ ਡੈਡੀ ਦੋਵੇਂ ਹੀ ਉਹਦੇ ਕਨੇਡਾ ਵਿਚ ਚੱਲ ਰਹੀ ਕਿਸੇ ਇਨਕਲਾਬੀ ਲਹਿਰ ਵਿਚ ਹਿੱਸਾ ਲੈਣ ਦੇ ਬਹੁਤ ਵਿਰੋਧੀ ਸਨ। ਉਹ ਹਮੇਸ਼ਾਂ ਉਹਨਾਂ ਨੂੰ ਦੱਸਣ ਦੀ ਕੋਸ਼ਿਸ਼ ਕਰਦਾ ਕਿ ਉਹ ਇਸ ਤਰ੍ਹਾਂ ਦੇ ਕੰਮ ਕਿਉਂ ਕਰਦਾ ਸੀ। ਪਰ ਉਹਦਾ ਡੈਡੀ ਤਾਂ ਜਿਵੇਂ ਅਜੇਹੇ ਮੌਕੇ ਕੰਨ ਬੰਦ ਕਰ ਲੈਂਦਾ, ਕਦੀ ਵੀ ਉਹਦੀ ਗੱਲ ਨਾਲ ਸਹਿਮਤ ਨਾ ਹੁੰਦਾ।

ਗੁਰਜੀਤ ਅਕਸਰ ਆਪਣੇ ਗੁਰਜੀਤ ਨਾਲ ਸਿਆਸੀ ਮਾਮਲਿਆਂ 'ਤੇ ਬਹਿਸ ਕਰਦਾ ਰਹਿੰਦਾ। ਕਦੀ ਕਦੀ ਉਹ ਬਹੁਤ ਜੋਸ਼ ਵਿਚ ਆ ਜਾਂਦਾ। "ਡੈਡੀ ਤੂੰ ਮੈਨੂੰ ਇਹ ਦੱਸ ਕਿ ਤੁਸੀਂ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਨੂੰ ਬਾਕੀ ਗੁਰੂਆਂ ਨਾਲੋਂ ਜ਼ਿਆਦਾ ਮਹੱਤਤਾ ਕਿਉਂ ਦਿੰਦੇ ਹੋ? ਇਸੇ ਕਰਕੇ ਹੀ ਨਾ ਕਿ ਉਹਨਾਂ ਨੇ ਜ਼ੁਲਮ ਦੇ ਵਿਰੁੱਧ ਆਵਾਜ਼ ਉਠਾਈ। ਗੁਰੂ ਨਾਨਕ ਨੇ ਬਾਬਰ ਦੇ ਵਿਰੁੱਧ ਲਿਖਿਆ ਤੇ ਗੁਰੂ ਗੋਬਿੰਦ ਸਿੰਘ ਨੇ ਲੋਕਾਂ ਦੀ ਖੁਸ਼ਹਾਲੀ ਲਈ ਆਪਣਾ ਸਭ ਕੁਝ ਵਾਰ ਦਿੱਤਾ। ਤੁਸੀਂ ਭਗਤ ਸਿੰਘ ਤੇ ਕਰਤਾਰ ਸਿੰਘ ਸਰਾਭਾ ਵਰਗੇ ਕੁਰਬਾਨੀਆਂ ਦੇਣ ਵਾਲੇ ਲੋਕਾਂ ਨੂੰ ਕਿਉਂ ਵੱਡਾ ਗਿਣਦੇ ਹੋ?" ਗੁਰਜੀਤ ਬੜਾ ਗਰਮ ਹੋ ਜਾਂਦਾ। ਅਜੇਹੇ ਮੌਕੇ ਉਹਦੇ ਡੈਡੀ ਲਈ ਉਹਨੂੰ ਚੁੱਪ ਕਰਾਉਣਾ ਔਖਾ ਹੋ ਜਾਂਦਾ।

ਕਈ ਵਾਰੀ ਗੁਰਜੀਤ ਦਾ ਡੈਡੀ ਉਹਨੂੰ ਝਾੜ ਝੰਬ ਦਿੰਦਾ, "ਕਾਕਾ ਤੂੰ ਬਾਹਲਾ ਤਾਹਾਂ ਨਾ ਉੱਠਿਆ ਕਰ, ਕਿਤੇ ਬੁਰਾ ਡਿਗੇਂਗਾ। ਤੂੰ ਅਜੇ ਕੱਲ ਦਾ ਛੋਕਰਾ ਆਪਣਾ ਮੁਕਾਬਲਾ ਗੁਰੂਆਂ ਨਾਲ ਕਰਦਾ ਫਿਰਦਾਂ। ਉਹ ਆਮ ਆਦਮੀ ਤੋਂ ਬਹੁਤ ਉੱਚੇ ਸਨ, ਘਟ ਘਟ ਦੀ ਜਾਨਣ ਵਾਲੇ ਸਨ। ਉਨ੍ਹਾਂ ਨੇ ਇਸ ਜਨਮ ਵਿਚ ਆਉਣ ਲਈ ਕਈ ਕਈ ਵਰ੍ਹੇ ਜਤ ਸਤ ਕੀਤਾ ਹੋਇਆ ਸੀ। ਤੂੰ ਤੇ ਇਕ ਛੋਟੇ ਜਿਹੇ ਜੀਵ ਵਾਂਗ ਏਂ ਇਸ ਧਰਤੀ 'ਤੇ। ਤੈਨੂੰ ਚਾਹੀਦਾ ਆ ਤੂੰ ਆਪਣੀ

ਜ਼ਿੰਦਗੀ ਉਹਨਾਂ ਮਹਾਂਪੁਰਸ਼ਾਂ, ਮਹਾਂ ਆਤਮਾਵਾਂ ਦੇ ਸਿਮਰਨ ਵਿਚ ਲਾ ਦੇਵੇਂ। ਪਰ ਤੂੰ , ਤੂੰ ਉਨ੍ਹਾਂ ਦੀਆਂ ਏਦਾਂ ਗੱਲਾਂ ਕਰਦਾ ਜਿੱਦਾਂ ਉਹ ਵੀ ਤੇਰੇ ਵਰਗੇ ਆਮ ਮਨੁੱਖ ਹੋਣ। ਮੈਂ ਤੈਨੂੰ ਦੱਸ ਦਿੰਨਾਂ, ਇਸ ਘਰ ਵਿਚ ਤੈਨੂੰ ਉਹਨਾਂ ਦਾ ਨਾਂ ਇਜ਼ਤ ਨਾਲ ਲੈਣਾ ਪਵੇਗਾ ਨਹੀਂ ਤਾਂ ਮੈਥੋਂ ਬੁਰਾ ਕੋਈ ਨਹੀਂ। ਗੁਰਜੀਤ ਆਪਣੇ ਡੈਡੀ ਦੇ ਸੁਭਾਅ ਨੂੰ ਜਾਣਦਾ ਸੀ। ਉਹ ਬੜੀ ਚਲਾਕੀ ਨਾਲ ਗੱਲ ਪਾਸੇ ਪਾ ਦਿੰਦਾ।

ਕਈ ਵਾਰੀ ਗੁਰਜੀਤ ਬੜੀ ਤਸੱਲੀ ਨਾਲ ਹੌਲੀ ਹੌਲੀ ਗੱਲਾਂ ਕਰਦਾ ਤੇ ਡੈਡੀ ਨੂੰ ਦੁਨੀਆਂ ਵਿਚ ਵਾਪਰ ਰਹੀਆਂ ਗੱਲਾਂ ਤੋਂ ਜਾਣੂ ਕਰਾਉਣ ਦੀ ਕੋਸ਼ਿਸ਼ ਕਰਦਾ। ਉਹ ਬੜੇ ਨੇੜੇ ਦੀਆਂ ਮਿਸਾਲਾਂ ਦਿੰਦਾ, "ਦੇਖ ਡੈਡੀ ਆਪਾਂ ਇੱਥੇ ਕਨੇਡਾ ਵਿਚ ਰਹਿੰਦੇ ਹਾਂ ਇਸ ਦਾ ਸੱਭ ਤੋਂ ਵੱਡਾ ਕਾਰਨ ਤਾਂ ਇਹੀ ਹੈ ਕਿ ਅਸੀਂ ਹਿੰਦੁਸਤਾਨ ਇਹ ਸਭ ਕੁਝ ਨਹੀਂ ਕਰ ਸਕਦੇ ਜੋ ਕੁਝ ਇਥੇ ਕਰ ਸਕਦੇ ਹਾਂ। ਇਥੇ ਵੀ ਆਪਾਂ ਉਹੋ ਜਿਹੀ ਸਖਤ ਮਿਹਨਤ ਕਰਦੇ ਹਾਂ ਜਿਹੋ ਜਿਹੀ ਤੁਸੀਂ ਆਪਣੇ ਖੇਤਾਂ ਵਿਚ ਕਰਿਆ ਕਰਦੇ ਸੀ। ਪਰ ਇਥੇ ਸਾਨੂੰ ਸਾਡੀ ਮਜ਼ਦੂਰੀ ਦੇ ਪੈਸੇ ਮਿਲ ਜਾਂਦੇ ਹਨ। ਪੈਸਿਆਂ ਦੀਆਂ ਖਾਣ ਨੂੰ ਖਾਲਸ ਚੀਜ਼ਾਂ ਮਿਲ ਜਾਂਦੀਆਂ ਹਨ। ਅਸੀਂ ਕਾਰਾਂ ਲੈ ਸਕਦੇ ਹਾਂ, ਆਰਾਮ ਦੀਆਂ ਨਿੱਕੀਆਂ ਮੋਟੀਆਂ ਚੀਜ਼ਾਂ, ਜਿਨ੍ਹਾਂ ਨੂੰ ਹਾਸਲ ਕਰਨਾ ਹਿੰਦੁਸਤਾਨ ਵਿਚ ਮੁਸ਼ਕਲ ਹੀ ਨਹੀਂ ਸਗੋਂ ਬਹੁਤੀਆਂ ਹਾਲਤਾਂ ਵਿਚ ਅਸੰਭਵ ਹੈ। ਇਹ ਗੱਲ ਨਹੀਂ ਕਿ ਉੱਥੇ ਅਜਿਹੀਆਂ ਸੱਭ ਚੀਜ਼ਾਂ ਹੈ ਹੀ ਨਹੀਂ ਜਾਂ ਹੋ ਨਹੀਂ ਸਕਦੀਆਂ। ਗੱਲ ਤਾਂ ਸਿਰਫ ਏਨੀ ਹੈ ਕਿ ਉੱਥੇ ਦੀ ਸਰਕਾਰ ਗਰੀਬ ਲੋਕਾਂ ਬਾਰੇ ਸੋਚਦੀ ਹੀ ਨਹੀਂ। ਉਥੋਂ ਦੇ ਜ਼ਖੀਰੇਬਾਜ਼ਾਂ ਸਮੱਗਲਰਾਂ ਤੇ ਪੁਲਸ ਦੇ ਰਲਵੇਂ ਧੜਿਆਂ ਨੇ ਆਮ ਲੋਕਾਂ ਦੀ ਜ਼ਿੰਦਗੀ ਨਰਕ ਬਣਾ ਰੱਖੀ ਹੈ।"

ਇਸ ਤਰ੍ਹਾਂ ਗੁਰਜੀਤ ਹੌਲੀ ਹੌਲੀ ਆਪਣੀਆਂ ਗੱਲਾਂ ਦੱਸਦਾ ਰਹਿੰਦਾ। ਉਹਦੇ ਡੈਡੀ ਨੂੰ ਕਈ ਗੱਲਾਂ ਸਹੀ ਵੀ ਲੱਗਦੀਆਂ ਪਰ ਉਹ ਗੁਰਜੀਤ ਦੀਆਂ ਮੰਨਣ ਲਈ ਤਿਆਰ ਨਾ ਹੁੰਦਾ ਤੇ ਪੈਂਤੜਾ ਬਦਲ ਕੇ ਉਹਨੂੰ ਕਹਿੰਦਾ, "ਮੰਨ ਲਿਆ ਕਿ ਤੇਰੀਆਂ ਗੱਲਾਂ ਸਹੀ ਹਨ ਤੇ ਉੱਥੇ ਦੇ ਲੋਕਾਂ ਦੀ ਗਰੀਬੀ ਦਾ ਕਾਰਨ ਸਰਕਾਰ ਹੈ ਤੇ ਭਾਵੇਂ ਇਹ ਸੱਭ ਕੁਝ ਆਪਣੇ ਆਪ ਨਹੀਂ ਬਦਲ ਹੋਣਾ। ਪਰ ਪੁੱਤ ਸਾਡੀ ਤਾਂ ਤੇਰੇ ਅੱਗੇ ਹੱਥ ਬੰਨ ਕੇ ਬੇਨਤੀ ਏ ਤੂੰ ਸਾਡਾ ਇਕੋ ਇਕ ਸੱਭ ਕੁਝ ਏਂ, ਤੇਰੇ ਬਿਨਾਂ ਅਸੀਂ ਕੀ ਤੇ ਸਾਡਾ ਸੱਭ ਕੁਝ ਕੀ? ਤੇਰਾ ਸਾਡੇ ਵਲ ਵੀ ਕੋਈ ਫਰਜ ਬਣਦਾ ਹੈ ਕਿ ਨਹੀਂ। ਨਾਲੇ ਅਪਾਂ ਨੂੰ ਹੁਣ ਉਥੇ ਜਾਣ ਦੀ ਵੀ ਕੀ ਜ਼ਰੂਰਤ ਆ, ਇਥੇ ਬੜਾ ਸੁਹਣਾ ਗੁਜ਼ਾਰਾ ਹੋਈ ਜਾਂਦਾ ਆ। ਮੈਂ ਵੀ ਕੰਮ ਕਰਦਾ ਆਂ, ਤੂੰ ਵੀ ਕੰਮ ਕਰਦਾਂ, ਤੇਰੀ ਮਾਂ ਵੀ ਥੋੜ੍ਹਾ ਵਾਹਲਾ ਫਾਰਮਾਂ 'ਚ ਕਰ ਲੈਂਦੀ ਆ ਦੱਸ ਤੈਨੂੰ ਕੀ ਜ਼ਰੂਰਤ ਆ ਜਾ ਕੇ ਸਿਰ ਦਿੰਦਾ ਫਿਰੇਂ, ਉੱਥੇ ਲੋਕਾਂ ਨੂੰ ਜਦੋਂ ਅਕਲ ਆ ਗਈ ਆਪੇ ਵਾਹਿਗੁਰੂ ਦੀ ਮਦਦ ਨਾਲ ਕੁਝ ਕਰ ਲੈਣਗੇ।" ਇਸ ਤਰ੍ਹਾਂ ਉਹ ਗੁਰਜੀਤ ਨੂੰ ਲਾਡ ਲਡਾ ਕੇ ਮਨਾਉਣ ਦੀ ਕੋਸ਼ਿਸ਼ ਕਰਦਾ। ਅਜਿਹੇ ਮੌਕੇ ਗੁਰਜੀਤ ਦੀ ਮਾਂ ਜਿਹੜੀ ਅਕਸਰ ਚੁੱਪ ਕਰਕੇ ਪਿਓ ਪੁੱਤ ਦੀਆਂ ਸੁਣਦੀ ਰਹਿੰਦੀ, ਮਮਤਾ ਵਿਚ ਡੁੱਬੀ ਬੋਲ ਪੈਂਦੀ, "ਪੁੱਤ ਸਿਅਣਿਆਂ ਦੇ ਆਖੇ ਲੱਗੀਦਾ। ਦੇਖ ਸੁਹਣਿਆਂ ਅਸੀਂ ਸਾਰੀ ਉਮਰ ਪਹਿਲਾਂ ਦੇਸ ਹੁਣ ਇੱਥੇ ਜਿਹੜੀ ਖੋਰੀ ਖੋਤਦੇ ਰਹੇ ਆਂ ਉਹ ਸਭ ਤੇਰੇ ਲਈ ਹੀ ਕਰਦੇ ਰਹੇ ਆਂ। ਤੂੰ ਹੁਣ ਬੁੱਢੇ ਵਾਰੇ ਸਾਡਾ ਸਹਾਰਾ ਨਾ ਬਣੇਗਾ ਤੇ ਹੋਰ ਕੌਣ ਬਣੇਗਾ। ਅਸੀਂ ਹੁਣ ਜਦੋਂ ਇੰਡੀਆ ਨੂੰ ਗਏ ਤਾਂ ਆਪਣੇ ਪੁੱਤ ਲਈ ਕੋਈ ਪੜ੍ਹੀ ਲਿਖੀ

ਪਰ੍ਹੀਆਂ ਵਰਗੀ ਕੁੜੀ ਟੋਲ੍ਹ ਲਿਆਉਣੀਆਂ। ਤੂੰ ਆਪਣੇ ਡੈਡੀ ਦੇ ਕਹਿਣੇ ਲੱਗਿਆ ਕਰ ਸੁਹਣਿਆਂ।" ਗੁਰਜੀਤ ਮਾਂ ਦੀ ਪਿਆਰ ਕਹਾਣੀ ਸੁਣਦਾ ਸਮਝਦਾ ਚੁੱਪ ਕਰ ਰਹਿੰਦਾ। ਪਰ ਉਹ ਆਪਣੇ ਕੰਮਾਂ ਤੋਂ ਕਦੀ ਨਾ ਡੋਲਦਾ।

ਉਹਦੇ ਮਾਂ ਪਿਓ ਇਕੱਲੇ ਬੈਠੇ ਫਿਕਰਾਂ 'ਚ ਪਏ ਰਹਿੰਦੇ। ਮਾਂ ਪੁੱਤ ਤੋਂ ਆਸ ਨਾ ਲਾਹੁੰਦੀ ਤੇ ਆਪਣੇ ਘਰ ਵਾਲੇ ਨੂੰ ਹੌਂਸਲਾ ਦਿੰਦੀ, "ਅਜੇ ਨਿਆਣਾ ਆਂ ਖ਼ੂਨ ਗਰਮ ਆ, ਆਪੇ ਸਮਝ ਜਾਵੇਗਾ। ਗੁਰਜੀਤ ਦੇ ਡੈਡੀ, ਤੁਸੀਂ ਐਵੇਂ ਫਿਕਰ ਨਾ ਕਰਿਆ ਕਰੋ। ਆਪਣੀ ਸਿਹਤ ਦਾ ਵੀ ਖਿਆਲ ਰਖਿਆ ਕਰੋ।" ਦੋ ਬੁੱਢੇ ਹੋਈ ਜਾਂਦੇ ਚੇਹਰੇ ਪੁੱਤ ਦੇ ਫਿਕਰ ਵਿਚ ਝੁਰੜੀਆਂ ਇਕੱਠੀਆਂ ਕਰੀ ਜਾਂਦੇ। ਗੁਰਜੀਤ ਮਾਪਿਆਂ ਦੀ ਮਮਤਾ ਵਿਚ ਬੱਧਾ ਆਪਣੇ ਅੰਦਰ ਜਦੋ-ਜਹਿਦ ਕਰਦਾ ਰਹਿੰਦਾ।

ਗੁਰਜੀਤ ਘਰ ਦੇ ਬੈਠਣ ਵਾਲੇ ਕਮਰੇ ਵਿਚ ਬੈਠਾ ਸੋਚ ਰਿਹਾ ਸੀ। ਹੁਣੇ ਹੁਣੇ ਮਾਂ ਤੇ ਡੈਡੀ ਨੂੰ ਏਅਰ ਪੋਰਟ ਤੋਂ ਲੈ ਕੇ ਅਇਆ ਸੀ। ਉਹਦਾ ਡੈਡੀ ਜਿਵੇਂ ਦੋ ਵੀਕਾਂ ਵਿਚ ਅੱਗੇ ਨਾਲੋਂ ਅੱਧਾ ਰਹਿ ਗਿਆ ਸੀ। ਹੁਣ ਉਹ ਇਕ ਖੂੰਡੀ ਦੇ ਸਹਾਰੇ ਤੁਰਦਾ ਸੀ। ਮਾਂ ਨੇ ਦੱਸਿਆ ਸੀ ਕਿ ਉਹ ਤਿਲਕ ਕੇ ਡਿੱਗ ਪਿਆ ਸੀ। ਪਰ ਗੁਰਜੀਤ ਦੇ ਦਿਲ ਵਿਚ ਸਭ ਕੁਝ ਇਕ ਸ਼ੱਕ ਪੈਦਾ ਕਰ ਰਿਹਾ ਸੀ। ਬਾਹਰੋਂ ਉਹਦੇ ਡੈਡੀ ਨੂੰ ਮਿਲਣ ਵਾਲਾ ਕੋਈ ਆ ਗਿਆ। ਮਾਂ ਰਸੋਈ ਵਿਚ ਚਾਹ ਬਣਾਉਣ ਚਲੇ ਗਈ। ਗੁਰਜੀਤ ਵੀ ਉੱਠ ਕੇ ਮਾਂ ਕੋਲ ਰਸੋਈ ਵਿਚ ਚਲੇ ਗਿਆ। ਉਹਦੀ ਮਾਂ ਕੱਪਾਂ ਵਿਚ ਚਾਹ ਪਾ ਰਹੀ ਸੀ। ਮਾਂ ਨੇ ਪਹਿਲਾਂ ਤਾਂ ਉਹਦੀ ਵਲ ਦੇਖ ਕੇ ਹਸਣ ਦਾ ਯਤਨ ਕੀਤਾ ਪਰ ਫੇਰ ਜਿਵੇਂ ਇਕ ਦਮ ਅੰਦਰ ਕੁਝ ਟੁੱਟ ਗਿਆ ਹੋਵੇ। ਉਹ ਪੁੱਤ ਦੇ ਗਲ ਲੱਗ ਕੇ ਉੱਚੀ ਉੱਚੀ ਰੋਣ ਲੱਗ ਪਈ। ਗੁਰਜੀਤ ਵੀ ਅੱਖਾਂ ਭਰ ਅਇਆ। ਉਹ ਮਾਂ ਨੂੰ ਫੜ ਕੁਰਸੀ 'ਤੇ ਬਹਾਲਦਾ ਹੋਇਆ ਪੁੱਛਣ ਲੱਗਾ, "ਮਾਂ ਗੱਲ ਤਾਂ ਦੱਸ ਕੀ ਹੋਈ ਆ? ਤੁਸੀਂ ਏਨੀ ਛੇਤੀ ਮੁੜ ਕਿਉਂ ਆਏ?" ਪੁੱਤ ਕੀ ਦੱਸਾਂ, ਦੱਸਿਆ ਨਹੀਂ ਜਾਂਦਾ, ਹਨੇਰ ਵਰਤ ਗਿਆ ਸਾਡੇ ਨਾਲ ਤਾਂ। ਜਿਸ ਦਿਨ ਅਸੀਂ ਪਿੰਡ ਪਹੁੰਚੇ ਦੂਜੇ ਦਿਨ ਹੀ ਕਿਸੇ ਵੈਰੀ ਨੇ ਜਾ ਦੱਸਿਆ ਕਿ ਇਨ੍ਹਾਂ ਦਾ ਮੁੰਡਾ ਨਕਸਲਵਾੜੀਆ ਹੈ ਕਨੇਡਾ ਵਿਚ। ਪੁੱਤ ਉਹ ਸਾਨੂੰ ਦੋਹਾਂ ਨੂੰ ਫੜ ਕੇ ਠਾਣੇ ਲੈ ਗਏ। ਤੇਰੇ ਬਾਪੂ ਨੂੰ ਉਹਨਾਂ ਕੁੱਟਿਆ ਮਾਰਿਆ। ਤੇਰੇ ਸਾਥੀਆਂ ਬਾਰੇ ਪੁੱਛਦੇ ਸੀ। ਰੋਂਦੀ ਮਾਂ ਤੋਂ ਦੱਸਿਆ ਨਹੀਂ ਸੀ ਜਾਂਦਾ। ਉਹਨਾਂ ਪੁੱਤ ਮੇਰੀ ਵੀ ਲਾਹ ਪਾਹ ਕੀਤੀ। ਸਾਡੇ ਕੋਲ ਜੋ ਕੁਝ ਸੀ ਅਸੀਂ ਉਹਨਾਂ ਦੇ ਮੱਥੇ ਮਾਰਿਆ ਤੇ ਦੂਜੇ ਦਿਨ ਅਸੀਂ ਰਾਤ ਨੂੰ ਪਿੰਡੋਂ ਸਮਾਨ ਚੁੱਕ ਕੇ ਦਿੱਲੀ ਆ ਗਏ।" ਮਾਂ ਦਾ ਰੋਣ ਨਹੀਂ ਸੀ ਥੰਮਿਆ ਜਾਂਦਾ। ਗੁਰਜੀਤ ਤੇ ਜਿਵੇਂ ਕਿਸੇ ਗੋਲੀਆਂ ਦੀ ਵਛਾੜ ਕਰ ਦਿੱਤੀ ਹੋਵੇ। ਉਹ ਪੀੜ ਪੀੜ ਹੋ ਗਿਆ। ਮਾਂ ਦੇ ਮੋਢੇ 'ਤੇ ਹੱਥ ਰੱਖ ਪਲ ਕੁ ਕੜ੍ਹਾ ਹੋ, ਘਰੋਂ ਬਾਹਰ ਨਿਕਲ ਗਿਆ।

ਉਹ ਸੜਕਾਂ 'ਤੇ ਇੱਧਰ ਉੱਧਰ ਕਾਰ ਦੁੜਾਉਂਦਾ ਰਿਹਾ। ਸੋਚਦਾ ਰਿਹਾ ਖਿਝਦਾ ਰਿਹਾ। ਬਦਲੇ ਦੀ ਅੱਗ ਵਿਚ ਜਲਦਾ ਰਿਹਾ। ਮਾਂ ਪਿਓ ਦਾ ਪਿਆਰ ਹਲੂਣੇ ਦਿੰਦਾ ਰਿਹਾ। ਉਹਦੇ ਫਰਜ ਹਥੌੜੇ ਵਾਂਗ ਉਹਦੇ ਜ਼ਿਹਨ 'ਤੇ ਆ ਆ ਕੇ ਵੱਜਦੇ ਰਹੇ। ਜ਼ਿੰਦਗੀ 'ਚ ਪਹਿਲੀ ਵਾਰੀ ਉਹਨੂੰ ਲੱਗਾ ਕਿ ਉਹ ਹਾਰ ਜਾਵੇਗਾ। ਜੇ ਇਹੋ ਜਿਹੀ ਵਾਰਦਾਤ ਉਹਦੇ ਆਪਣੇ ਨਾਲ ਹੋਈ ਹੁੰਦੀ ਤਾਂ ਉਹਨੇ ਹੱਸਦਿਆਂ ਜਰ ਲੈਣੀ ਸੀ। ਉਹ ਆਪਣੇ ਆਪ ਨੂੰ ਹਮੇਸ਼ਾਂ ਐਸੇ ,ਮੌਕੇ ਵਾਸਤੇ ਤਿਆਰ ਕਰਦਾ ਰਹਿੰਦਾ ਸੀ। ਪਰ ਉਹਦਾ ਡੈਡੀ ਜਿਹੜਾ ਰੱਬ ਦੇ ਨਾਂ ਤੋਂ ਬਿਨਾਂ ਹੋਰ

ਕੁਝ ਕਦੀ ਸੋਚਦਾ ਵੀ ਨਹੀਂ ਸੀ, ਪੁਲਸੀਆਂ ਦੀਆਂ ਗਾਲ੍ਹਾਂ ਤੇ ਲੱਤਾਂ ਖਾਂਦਾ ਉਹਦੇ ਕੋਲੋਂ ਖਿਆਲਿਆ ਵੀ ਨਹੀਂ ਸੀ ਜਾਂਦਾ। ਇਕ ਪਲ ਉਹਦੇ ਦਿਲ ਵਿਚ ਆਉਂਦਾ ਕਿ ਉਹ ਉਹਨਾਂ ਹਿਟਲਰਾਂ ਦੇ ਸੀਰਮੇ ਪੀ ਜਾਵੇਗਾ। ਦੂਜੇ ਹੀ ਪੱਲ ਉਹਦੇ ਦਿਲ ਵਿਚ ਦੀ ਇਕ ਪਿਆਰ ਭਿੱਜੀ ਆਵਾਜ਼ ਲੰਘ ਜਾਂਦੀ ਜੋ ਕਹਿ ਰਹੀ ਹੁੰਦੀ ਅਜਿਹਾ ਕਰਨਾ ਮਾਂ-ਪਿਓ ਨੂੰ ਹੋਰ ਦੁੱਖ ਦੇਣਾ ਹੋਵੇਗਾ।

ਉਹ ਇਸ ਤਰ੍ਹਾਂ ਦੀ ਜਦੋ ਜਹਿਦ ਵਿਚ ਪਤਾ ਨਹੀਂ ਕਿੰਨਾ ਚਿਰ ਘੁੰਮਦਾ ਰਿਹਾ। ਜਦੋਂ ਉਹ ਘਰ ਅਇਆ ਤਾਂ ਉਹਦੀ ਮਾਂ ਤੇ ਡੈਡੀ ਬੈਠਣ ਵਾਲੇ ਕਮਰੇ ਵਿਚ ਬੈਠੇ ਸਨ। ਦੋਹਾਂ ਦੇ ਚੇਹਰੇ ਫਿਕਰ ਤੇ ਗਮ ਦੇ ਰੰਗਾਂ ਦੇ ਬਣਾਏ ਚਿੱਤਰ ਲੱਗਦੇ ਸਨ। ਪੁੱਤ ਨੂੰ ਦੇਖ ਕੇ ਰੰਗ ਕੁਝ ਫਿੱਕੇ ਪਏ ਤੇ ਚੇਹਰੇ ਥੱਲਿਓਂ ਚਮਕੇ। ਮਾਂ ਉੱਠ ਕੇ ਪੁੱਤ ਨੂੰ ਜੱਫੀ ਵਿਚ ਲੈਂਦਿਆਂ ਬੋਲੀ, "ਮੈਂ ਨਿਕਰਮੀ ਕਿਹੜੇ ਵੇਲੇ ਤੈਨੂੰ ਦੱਸ ਬੈਠੀ, ਪੁੱਤ ਤੂੰ ਤੇ ਮੁੜਿਆ ਹੀ ਨਹੀਂ ਜਿਓਂ ਗਿਆਂ। ਅਸੀਂ ਦੋਵੇ ਜੀਅ ਫਿਕਰ 'ਚ ਬੈਠੇ ਅੱਧੇ ਹੋਈ ਜਾਈਏ। ਆ ਸੋਹਣਿਆਂ ਇਹੋ ਜਿਹੀਆਂ ਗੱਲਾਂ ਵਾਹਲੀਆਂ ਦਿਲ 'ਤੇ ਨਹੀਂ ਲਾਈਦੀਆਂ।" ਮਾਂ ਗੱਲ ਕਰਦੀ ਕਰਦੀ ਫੇਰ ਫਿਸ ਪਈ।

ਗੁਰਜੀਤ ਦਾ ਡੈਡੀ ਸੋਟੀ ਦੇ ਸਹਾਰੇ ਸੋਫੇ ਤੋਂ ਉੱਠਦਾ ਬੋਲਿਆ, "ਮੁੰਡੇ ਨੂੰ ਕੁਝ ਖਾਣ ਨੂੰ ਦੇਹ, ਹੁਣ ਫੇਰ ਨਾ ਲੱਗ ਪਈਂ ਰੋਣ, ਜਾਹ ਇਕੋ ਗੱਲ ਨੂੰ ਮੁੜ ਮੁੜ ਚੇਤੇ ਕੀਤਿਆਂ ਕੁਝ ਨਹੀਂ ਬਣਦਾ ਹੁੰਦਾ। ਇਹ ਆਪੇ ਸਾਡੇ ਨੌਜਵਾਨ ਮੁੰਡੇ ਉਸ ਸੱਚੇ ਪਾਤਸ਼ਾਹ ਦੀ ਮਦਦ ਨਾਲ ਇਸ ਹਨੇਰਗਰਦੀ ਨੂੰ ਹਟਾ ਦੇਣਗੇ।" ਗੁਰਜੀਤ ਨੂੰ ਜਿਵੇਂ ਆਪਣੇ ਕੰਨਾਂ 'ਤੇ ਯਕੀਨ ਨਾ ਆ ਰਿਹਾ ਹੋਵੇ। ਉਹਨੇ ਹੈਰਾਨੀ ਨਾਲ ਆਪਣੇ ਡੈਡੀ ਵਲ ਵੇਖਿਆ। ਉਹਨੂੰ ਬੁੱਢੀਆਂ ਅੱਖਾਂ ਵਿਚ ਆਸ਼ੀਰਵਾਦ ਵਰਗੀ ਕੋਈ ਚੀਜ਼ ਚਮਕਦੀ ਦਿਸੀ। ਉਹ ਆਪਣੀਆਂ ਅੱਖਾਂ ਵਿਚ ਖੁਸ਼ੀ ਦੇ ਅੱਥਰੂਆਂ ਵਰਗਾ ਖਾਰਾ ਪਾਣੀ ਮਹਿਸੂਸ ਕਰਦਾ ਮਾਂ ਦੇ ਮਗਰ ਮਗਰ ਰਸੋਈ ਵਲ ਚਲੇ ਗਿਆ।



## ਦੁਕਾਨਦਾਰ

ਉਹਦੀਆਂ ਅੱਖਾਂ ਉਨੀਂਦਰੇ ਕਰਕੇ ਲਾਲ ਸਨ। ਉਹ ਬਹੁਤ ਥੱਕਿਆ ਹੋਇਆ ਨਜ਼ਰ ਆ ਰਿਹਾ ਸੀ। ਸਟੋਰ ਖੋਲ੍ਹ ਕੇ ਉਹਨੇ ਇੱਧਰ ਉੱਧਰ ਇਕ ਨਿਰਾਸ਼ ਜਿਹੀ ਨਜ਼ਰ ਦੌੜਾਈ। ਹੱਥਲਾ ਸਾਮਾਨ ਰੱਖ ਕੇ ਬੱਤੀਆਂ ਜਗਾਈਆਂ। ਗੁਰੂ ਨਾਨਕ ਦੇਵ ਦੀ ਵੱਡੀ ਤਸਵੀਰ ਅੱਗੇ ਨਿਵ ਕੇ ਮੱਥਾ ਟੇਕਿਆ ਤੇ ਨਾਲ ਹੀ ਰਾਮ ਚੰਦਰ ਤੇ ਸੀਤਾ ਵਾਲੇ ਕਲੰਡਰ ਵਲ ਦੂਰੋਂ ਹੀ ਸਿਰ ਨਿਵਾਉਣ ਦਾ ਇਸ਼ਾਰਾ ਜਿਹਾ ਕੀਤਾ। ਕੋਲ ਲਿਆਂਦੇ ਝੋਲੇ ਵਿਚੋਂ ਭਾਨ ਦੀਆਂ ਦੋ ਤਿੰਨ ਗੁੱਛੀਆਂ ਉਹਨੇ ਕੈਸ਼ ਰਜਿਸਟਰ ਵਿਚ ਰੱਖੀਆਂ। ਇਕ ਰੰਗ ਬਰੰਗੇ ਖੰਭਾਂ ਦਾ ਬੁਰਸ਼ ਲੈ ਕੇ ਹੌਲੀ ਹੌਲੀ ਸਫਾਈ ਕਰਨ ਲੱਗ ਪਿਆ।

ਉਹਦੀ ਇਹ ਸਟੋਰ ਪਿੱਛੇ ਜਿਹੇ ਕਾਫੀ ਚੱਲ ਨਿਕਲੀ ਸੀ। ਕੰਮ ਤੁਰਿਆ ਦੇਖ ਕੇ ਸਟੋਰ ਨੂੰ ਵਧਾ ਲਿਆ। ਸਟੋਰ ਦੇ ਨਾਲ ਲਗਦੀ ਥਾਂ ਵੀ ਕਿਰਾਏ ’ਤੇ ਲੈ ਲਈ। ਆਟਾ, ਦਾਲਾਂ, ਆਚਾਰ, ਮਿਰਚ-ਮਸਾਲਾ, ਹਿੰਦੀ ਪੰਜਾਬੀ ਦੇ ਰੀਕਾਰਡ, ਕਿਤਾਬਾਂ ਤੇ ਰਸਾਲੇ ਆਦਿ ਪਹਿਲਾਂ ਨਾਲੋਂ ਵੱਡੀ ਮਾਤਰਾ ਵਿਚ ਰੱਖਣੇ ਸ਼ੁਰੂ ਕਰ ਦਿੱਤੇ। ਕੁਝ ਦੇਰ ਸਟੋਰ ਖ਼ੂਬ ਚੱਲੀ ਤੇ ਉਹਨੇ ਆਪਣੀ ਨੌਕਰੀ ਛੱਡਣ ਬਾਰੇ ਵੀ ਸੋਚਿਆ। ਪਰ ਫੇਰ ਜ਼ਰਾ ਹੋਰ ‘ਪੱਕੇ ਪੈਰੀਂ’ ਹੋਣ ਦੇ ਖਿਆਲ ਨਾਲ ਉਹਨੇ ਨੌਕਰੀ ਨਾ ਛੱਡੀ। ਨੌਕਰੀ ਉਹਨੂੰ ਸੋਹਣੀ ਮਿਲੀ ਹੋਈ ਸੀ। ਪੱਕਾ ਰਾਤ ਦਾ ਤੇ ਹਲਕਾ ਕੰਮ। ਰਾਤ ਨੂੰ ਨੌਕਰੀ ਤੇ ਦਿਨੇ ਸਟੋਰ। ਸਟੋਰ ਵਿਚ ਬਾਹਲਾ ਸਮਾਂ ਤਾਂ ਉਹਦੇ ਘਰ ਵਾਲੀ ਸੈਂਡੀ - ਸੁਰਿੰਦਰ ਕੌਰ - ਹੀ ਰਹਿੰਦੀ ਸੀ। ਤੇ ਆਪ ਉਹ ਹੋਰ ਉੱਪਰਲੇ ਕੰਮ ਕਰਦਾ। ਕਦੀ ਕਿਤਿਓਂ ਸਮਾਨ ਖ਼੍ਰੀਦ ਕੇ ਲਿਆਉਂਦਾ, ਕਦੀ ਪੈਸੇ ਦੇ ਹਿਸਾਬ ਕਿਤਾਬ ਦੇ ਚੱਕਰ ’ਚ ਭੱਜਾ ਫਿਰਦਾ। ਦੁਪਹਿਰੋਂ ਬਾਅਦ ਘਰ ਜਾ ਕੇ ਸੌਂ ਜਾਂਦਾ। ਇਸ ਤਰ੍ਹਾਂ ਉਨ੍ਹਾਂ ਦਾ ਵਾਹਵਾ ਕੰਮ ਤੁਰਿਆ ਜਾਂਦਾ ਸੀ।

ਪਰ ਹੁਣ ਜਦੋਂ ਦੀਆਂ ਇਸੇ ਇਲਾਕੇ ਵਿਚ ਦੋ ਹੋਰ ਸਟੋਰਾਂ ਆਪਣੇ ਹੀ ਬੰਦਿਆ ਨੇ ਖੋਲ੍ਹ ਲਈਆਂ ਤਾਂ ਉਨ੍ਹਾਂ ਦਾ ਕੰਮ ਬਹੁਤ ਮੱਠਾ ਪੈ ਗਿਆ। ਉਹਨੇ ਬੁਰਸ਼ ਮਾਰਦੇ ਨੇ ਦੇਖਿਆ ਕਈ ਥਾਈਂ ਕਿੰਨੀ ਕਿੰਨੀ ਮਿੱਟੀ ਚੜ੍ਹੀ ਪਈ ਸੀ। ਕਈਆਂ ਸ਼ੈਲਫਾਂ ਤੋਂ ਕੋਈ ਵੀ ਡੱਬਾ ਕਈ ਦਿਨਾਂ ਦਾ ਨਹੀਂ ਸੀ ਵਿਕਿਆ। ਤਾਜ਼ੀਆਂ ਸਬਜ਼ੀਆਂ ਤਾਂ ਹੁਣ ਉਨ੍ਹਾਂ ਨੇ ਰੱਖਣੀਆਂ ਹੀ ਛੱਡ ਦਿੱਤੀਆਂ ਸਨ। ਅੱਜ ਕੱਲ ਉਹ ਦੋਵੇਂ ਤੀਵੀਂ ਆਦਮੀ ਕਾਫੀ ਖਿਝੇ ਖਿਝੇ ਰਹਿੰਦੇ। ਦਿਹਾੜੀ ਵਿਚ ਜਿਹੜਾ ਥੋੜ੍ਹਾ ਜਿਹਾ ਸਮਾਂ ਉਹ ਸਟੋਰ ਵਿਚ ਇਕੱਠੇ ਹੁੰਦੇ, ਉਹਦੇ ਵਿਚ ਵੀ ਇਕ ਦੂਜੇ ਨੂੰ ਨਿੱਕੀ ਨਿੱਕੀ ਗੱਲੇ ਝਈਆਂ ਲੈ ਕੇ ਪੈਂਦੇ। ਬੇਦਿਲੀ ਜਿਹੀ ਨਾਲ ਬੁਰਸ਼ ਮਾਰਦਾ ਉਹ ਕਾਊਂਟਰ ਵਲ ਆ ਗਿਆ ਤੇ ਕੁਝ ਦੇਰ ਬਾਹਰਲੇ ਬੂਹੇ ਵਲ ਨਿਗਾਹ ਟਿਕਾ ਕੇ ਖੜ੍ਹਾ ਰਿਹਾ। ਗਾਹਕ ਤਾਂ

ਇੰਨੀ ਸਵੇਰੇ ਅੱਗੇ ਵੀ ਕੋਈ ਘੱਟ ਹੀ ਅਉਂਦਾ ਸੀ। ਪਰ ਫੇਰ ਵੀ ਉਹ ਆਸ ਜਿਹੀ ਨਾਲ ਦਰਵਾਜ਼ੇ ਵਲ ਦੇਖ ਰਿਹਾ ਸੀ।

ਕੁਝ ਦੇਰ ਖੜ੍ਹਾ ਰਹਿਣ ਪਿੱਛੋਂ ਉਹ ਕਾਉਂਟਰ ਪਿਛੇ ਪਏ ਸਟੂਲ 'ਤੇ ਬੈਠ ਗਿਆ। ਸਟੋਰ ਅੰਦਰ ਚੁੱਪ ਛਾਈ ਹੋਈ ਸੀ। ਕਦੀ ਕਦੀ ਵੱਡੇ ਫਰਿੱਜ ਦੇ ਘੜੱਕ ਦੇਣੀ ਚਲਣ ਦੀ ਆਵਾਜ਼ ਆਉਂਦੀ ਤੇ ਫੇਰ ਉਹ ਫਰਿੱਜ ਵੀ ਦੂਜੀਆਂ ਵਾਂਗ ਹੀ ਲਗਾਤਾਰ ਬਰੀਕ ਜਿਹੀ ਸਾਂ ਸਾਂ ਕਰਨ ਲੱਗ ਪੈਂਦੀ। ਪਰ ਉਹਦੇ ਆਪਣੇ ਅੰਦਰ ਏਨੀ ਚੁੱਪ ਨਹੀਂ ਸੀ। ਬਾਹਰ ਸੜਕ 'ਤੇ ਲੰਘਦੀਆਂ ਤੇਜ਼ ਕਾਰਾਂ ਵਲ ਦੇਖਦਾ ਉਹ ਉਨ੍ਹਾਂ ਜਿੰਨਾ ਹੀ ਤੇਜ਼ ਸੋਚ ਰਿਹਾ ਸੀ। ਸਟੋਰ ਨੂੰ ਦੋਬਾਰਾ ਕਾਮਯਾਬ ਬਣਾਉਣ ਬਾਰੇ ਉਹ ਸਕੀਮਾਂ ਬਣਾ ਰਿਹਾ ਸੀ। ਪਰ ਉਹਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਕੀਤਾ ਜਾਵੇ। ਆਪਣੀ ਵਲੋਂ ਉਹ ਪੂਰੀ ਕੋਸ਼ਿਸ਼ ਕਰ ਰਹੇ ਸਨ। ਕਮਿਊਨਿਟੀ 'ਚੋਂ ਨਿਕਲਦੇ ਹਰ ਅਖਬਾਰ ਵਿਚ ਤੇ ਰੇਡੀਓ ਉੱਤੇ ਉਹਨੇ ਇਸ਼ਤਿਹਾਰ ਦੇ ਰੱਖੇ ਸਨ। ਪਰ ਫੇਰ ਵੀ ਪਤਾ ਨਹੀਂ ਕਿਉਂ ਉਨ੍ਹਾਂ ਦੀ ਗਾਹਕੀ ਇੰਨੀ ਘੱਟ ਗਈ ਸੀ।

ਇਕ ਸੋਚ ਜਿਹੜੀ ਘੜੀ ਮੁੜੀ ਉਹਦੇ ਦਿਮਾਗ ਵਿਚ ਸਮੁੰਦਰ ਦੀ ਵੱਡੀ ਛੱਲ ਵਾਂਗ ਟੱਕਰ ਮਾਰਦੀ, ਉਹਨੂੰ ਉਹ ਬਿਲਕੁਲ ਹੀ ਵਿਚਾਰਨ ਤੋਂ ਨਾਂਹ ਕਰ ਰਿਹਾ ਸੀ। ਉਹਦੇ ਤਜਰਬੇ ਨੇ ਇਕ ਗੱਲ ਪੂਰੀ ਤਰ੍ਹਾਂ ਸਾਬਤ ਕਰ ਦਿੱਤੀ ਸੀ ਕਿ ਕਿਸੇ ਵੀ ਤਰ੍ਹਾਂ ਦਾ ਕੰਮ ਚਲਾਉਣ ਲਈ ਸਭ ਤੋਂ ਵਧੀਆ ਤਰੀਕਾ ਸੀ: ਬੰਦਾ ਲੋਕਾਂ ਦੀਆਂ ਨਜ਼ਰਾਂ 'ਚ ਆਮ ਆਉਂਦਾ ਹੋਵੇ; ਕਮਿਊਨਿਟੀ ਦੇ ਸਾਂਝੇ ਕੰਮਾਂ ਵਿਚ, ਗੁਰਦੁਆਰਿਆਂ ਵਿਚ ਉਹਦਾ ਨਾਂ ਵਾਰ ਵਾਰ ਆਉਂਦਾ ਹੋਵੇ; ਬੰਦਾ ਕਿਸੇ ਸਭਾ ਦਾ ਪ੍ਰਧਾਨ, ਕਿਸੇ ਦਾ ਸੈਕਟਰੀ ਤੇ ਜਿੰਨੀਆਂ ਵੀ ਵੱਧ ਤੋਂ ਵੱਧ ਸਭਾਵਾਂ ਦਾ ਮੈਂਬਰ ਹੋਵੇ ਵਧੀਆ ਹੈ। ਇਸ ਤਰ੍ਹਾਂ ਵੱਧ ਤੋਂ ਵੱਧ ਲੋਕਾਂ ਨਾਲ ਮਿਲਣ ਦੇ ਮੌਕੇ ਹੱਥ ਲੱਗਦੇ ਰਹਿੰਦੇ ਹਨ ਅਤੇ ਫੇਰ ਮੂੰਹ ਮੱਥੇ ਲੱਗਦੇ ਸਾਰੇ ਬੰਦੇ ਹੀ ਸਟੋਰ 'ਚ ਆਉਂਦੇ ਹਨ। ਪਰ ਹੁਣ ਉਹ ਲਾਜਵਾਬ ਜਿਹਾ ਹੋਇਆ ਪਿਆ ਸੀ। ਗੁਰਦੁਆਰਿਆਂ ਦੇ ਚੱਕਰ ਵਿਚ ਉਹ ਕਾਫੀ ਰਿਹਾ ਸੀ। ਪਰ ਉੱਥੇ ਤਾਂ ਹੁਣ ਸਾਹਨਾਂ ਦੇ ਭੇੜ ਹੁੰਦੇ ਸਨ ਤੇ ਉਹ ਖਾਹਮਖਾਹ ਆਪਣੀ ਜਾਨ ਖਤਰੇ ਵਿਚ ਨਹੀਂ ਸੀ ਪਾਉਣੀ ਚਾਹੁੰਦਾ। ਹੋਰ ਵੀ ਕਈ ਕਿਸਮ ਦੀਆਂ ਸਭਾਵਾਂ ਕਮੇਟੀਆਂ ਵਿਚ ਉਹਨੇ ਕੋਸ਼ਿਸ਼ ਕਰ ਦੇਖੀ ਸੀ ਪਰ ਉਹਦਾ ਕਿਤੇ ਵੀ ਸੂਤ ਜਿਹਾ ਨਹੀਂ ਸੀ ਆਇਆ। ਗੋਰਿਆਂ ਵਲੋਂ ਹੁੰਦੇ ਨਸਲਵਾਦ ਵਿਰੁੱਧ ਬਣੀਆਂ ਕਮੇਟੀਆਂ ਵਿਚ ਵੀ ਉਹਦੇ ਪੈਰ ਨਹੀਂ ਸੀ ਜੰਮ ਸਕੇ। ਇਕ ਤਾਂ ਉਹਦੇ ਕੋਲ ਸਮਾਂ ਬਾਹਲਾ ਨਹੀਂ ਸੀ ਹੁੰਦਾ ਤੇ ਦੂਜਾ ਲੋਕ ਚਾਹੁੰਦੇ ਸਨ ਕਿ ਕੁਝ ਕਰਨ ਵਾਲਾ ਹੀ ਮੋਹਰੇ ਹੋਵੇ, ਫੋਕੇ ਲੈਕਚਰ ਈ ਨਾ ਝਾੜੇ। ਪਰ ਉਹਦੇ ਕੋਲ ਇਦਾਂ ਦੀ ਵਿਹਲ ਕਿੱਥੇ ਸੀ ਪਈ ਉਹ ਰੋਜ਼ ਲੋਕਾਂ ਦੇ ਭੱਜਦੇ ਸ਼ੀਸ਼ਿਆਂ ਦੀ ਨਿਗਰਾਨੀ ਕਰਦਾ ਫਿਰੇ। ਨਾਲੇ ਇਸ ਕੰਮ ਵਿਚ ਕਈ ਖਤਰੇ ਵੀ ਸਨ। ਸੈਂਡੀ ਤਾਂ ਕਾਫੀ ਨਰਾਜ਼ ਵੀ ਰਹੀ ਸੀ ਉਹਦੇ ਨਾਲ ਜਿੰਨੇ ਦਿਨ ਉਹ ਨਸਲਵਾਦ ਦੇ ਮੁਕਾਬਲੇ ਦਾ ਨਾਹਰਾ ਦਿੰਦਾ ਰਿਹਾ ਸੀ। ਕਮਿਊਨਿਟੀ ਦੇ ਸਭਿਅਚਾਰਕ ਕੰਮਾਂ ਵਿਚ ਤਾਂ ਉਹ ਦੋਵੇਂ ਵੱਧ ਚੜ੍ਹ ਕੇ ਹਿੱਸਾ ਲੈਂਦੇ ਹੀ ਰਹਿੰਦੇ ਸਨ ਪਰ ਉਥੋਂ ਉਨ੍ਹਾਂ ਨੂੰ ਕੰਮ ਦੇ ਗਾਹਕ ਘੱਟ ਹੀ ਮਿਲਦੇ। ਸਭਿਆਚਾਰਕ ਕੰਮਾਂ ਵਿਚ ਹਿੱਸਾ ਲੈਣ ਵਾਲੇ ਕਈ ਤਾਂ ਨੰਗ ਮਲੰਗ ਈ ਮਿਲਦੇ ਜਿਹੜੇ ਸਗੋਂ ਉਧਾਰ ਕਰਕੇ ਉਨ੍ਹਾਂ ਨੂੰ ਹੀ ਰਗੜਾ ਲਾ ਜਾਂਦੇ।

ਸਟੋਰ ਦੇ ਦਰਵਾਜ਼ੇ ਨਾਲ ਬੰਨ੍ਹੀ ਹੋਈ ਟੱਲੀ ਨੇ ਉਹਦੀ ਸੋਚਾਂ ਦੀ ਲੜੀ ਤੋੜ ਦਿੱਤੀ। ਦੋ ਛੋਟੇ ਛੋਟੇ ਬੱਚੇ ਅੰਦਰ ਆਏ। ਉਨ੍ਹਾਂ ਵੱਲ ਦੇਖ ਕੇ ਉਹਨੇ ਮੁਸਕਰਾਉਣ ਦੀ ਕੋਸ਼ਿਸ਼ ਕੀਤੀ। ਬੱਚਿਆਂ ਨੇ ਹੱਥਾਂ 'ਚ ਫੜ੍ਹੀਆਂ ਦਸੀਆਂ ਕਾਉਂਟਰ 'ਤੇ ਰੱਖ ਦਿੱਤੀਆਂ ਤੇ ਕੋਲ ਹੀ ਪਾਲਾਂ 'ਚ ਟਿਕਾਏ ਹੋਏ ਗੰਮ ਤੇ ਕੈਂਡੀਆਂ ਵੱਲ ਦੇਖਣ ਲੱਗ ਪਏ। ਕਦੀ ਇਕ ਚੁੱਕਦੇ ਫੇਰ ਰੱਖ ਕੇ ਦੂਜੀ। ਕਿੰਨੇ ਚਿਰ ਬਾਅਦ ਉਨ੍ਹਾਂ ਨੇ ਆਪਣੀ ਪਸੰਦ ਦੀਆਂ ਕੈਂਡੀਆਂ ਖਰੀਦੀਆਂ ਤੇ ਉਹਦੇ ਬੁਰੇ ਜਿਹੇ ਕੀਤੇ ਮੂੰਹ ਵਲ ਦੇਖਦੇ ਬਾਹਰ ਨੂੰ ਤੁਰ ਪਏ। ਉਨ੍ਹਾਂ ਵਿਚੋਂ ਇਕ ਨੇ ਦਰਵਾਜ਼ੇ ਕੋਲ ਜਾ ਕੇ ਫਿਰ ਪਿਛਾਂਹ ਨੂੰ ਦੇਖਿਆ ਤੇ ਮੁਸਕਰਾਉਂਦੇ ਨੇ ਹੱਥ ਹਿਲਾ ਕੇ ਉਹਨੂੰ ਬਾਏ ਕਿਹਾ। ਬੱਚੇ ਦੀ ਮੁਸਕਰਾਹਟ ਨੇ ਇਕ ਪਲ ਲਈ ਉਹਦੇ ਅੰਦਰ ਨਿੱਘ ਜਿਹਾ ਭਰ ਦਿੱਤਾ ਤੇ ਉਹਦੇ ਚਿਹਰੇ 'ਤੇ ਵੀ ਆਪ ਮੁਹਾਰੇ ਮੁਸਕਰਾਹਟ ਖਿਲਰ ਗਈ। ਉਹਨੇ ਵੀ ਬੱਚੇ ਵਲ ਹੱਥ ਹਿਲਾਇਆ। ਨਿਆਣਿਆਂ ਦੇ ਜਾਣ ਬਾਅਦ ਉਹਨੇ ਹੋਰ ਵੀ ਖਾਲੀ ਖਾਲੀ ਮਹਿਸੂਸ ਕੀਤਾ। ਉਹਨੂੰ ਸੈਂਡੀ ਦਾ ਖਿਆਲ ਆਇਆ। ਸੈਂਡੀ ਨਾਲ ਹੋਈ ਬੱਚਿਆਂ ਬਾਰੇ ਗੱਲਬਾਤ ਵੀ ਚੇਤੇ ਆਈ। ਸੈਂਡੀ ਉਹਨੂੰ ਕਈਆਂ ਚਿਰਾਂ ਦੀ ਕਹਿੰਦੀ ਆ ਰਹੀ ਸੀ ਕਿ ਉਹ ਹੁਣ ਮਾਂ ਬਣਨਾ ਚਾਹੁੰਦੀ ਸੀ। ਪਰ ਉਹ ਅਜੇ ਉਹਨੂੰ ਗੋਲੀਆਂ ਖਾਣ 'ਤੇ ਮਜਬੂਰ ਕਰ ਰਿਹਾ ਸੀ। ਉਹਨੂੰ ਯਾਦ ਆਇਆ ਕਿਵੇਂ ਉਹਨੇ ਸਾਰੀ ਦੀ ਸਾਰੀ ਸੈਂਡੀ ਨੂੰ ਆਪਣੀਆਂ ਬਾਹਾਂ 'ਚ ਘੁਟਦਿਆਂ ਤੇ ਚੁੰਮਦਿਆਂ ਕਿਹਾ ਸੀ, "ਬਸ ਇਕ ਵਾਰੀ ਸਟੋਰ ਜ਼ਰਾ ਚੱਲ ਪਵੇ ਮੈਂ ਨੌਕਰੀ ਛੱਡ ਦੇਣੀ ਆ ਤੇ ਫੇਰ ਭਾਵੇਂ ਤੂੰ ਇਕ ਵਾਰੀ ਛੱਡ ਕੇ ਦਸ ਵਾਰੀ ਮਾਂ ਬਣੀ"। ਸੈਂਡੀ ਨੇ ਵੀ ਉਹਦੇ ਨਾਲ ਹੋਰ ਘੁੱਟ ਕੇ ਲੱਗਦਿਆਂ ਪਿਆਰ ਭਰੇ ਹਾਸੇ ਨਾਲ ਕਿਹਾ ਸੀ, "ਨਾ ਬਾਬਾ ਦਸ ਵਾਰੀ ਨਹੀਂ ਇਕ ਦੋ ਵਾਰ ਹੀ ਠੀਕ ਆ।" ਇਸ ਯਾਦ ਨੇ ਉਹਨੂੰ ਥੋੜ੍ਹੇ ਚਿਰ ਲਈ ਸੁਆਦ ਸੁਆਦ ਕਰ ਦਿੱਤਾ। ਉਹਦਾ ਦਿਲ ਕੀਤਾ ਉਹ ਸਟੋਰ ਬੰਦ ਕਰਕੇ ਘਰ ਨੂੰ ਚਲਾ ਜਾਵੇ।

ਘਰ ਜਾਣ ਦੀ ਖਾਹਿਸ਼ ਨੂੰ ਅੰਦਰੇ ਨੱਪ ਕੇ ਉਹ ਫੇਰ ਪਹਿਲਾਂ ਵਾਲੀਆਂ ਤਾਣੀਆਂ ਬੁਣਨ ਲੱਗਾ। ਕੋਲ ਪਿਆ ਰੇਡੀਓ ਲਾ ਲਿਆ। ਰੇਡੀਓ 'ਤੇ ਬੜਾ ਤੇਜ਼ ਸੰਗੀਤ ਵੱਜ ਰਿਹਾ ਸੀ। ਉਹਨੇ ਅਵਾਜ਼ ਹੌਲੀ ਕਰ ਦਿੱਤੀ। ਆਪ ਉਹ ਉੱਠ ਕੇ ਸਟੋਰ 'ਚ ਐਵੀਂ ਇੱਧਰ ਉੱਧਰ ਸਮਾਨ ਚੈੱਕ ਕਰਨ ਲੱਗਾ। ਕਮਿਊਨਿਟੀ ਵਿਚ ਨਾਂ ਬਨਾਉਣ ਦੀਆਂ ਸਕੀਮਾਂ ਘੜਦਾ ਉਹ ਸ਼ੈਲਫਾਂ 'ਤੇ ਪਏ ਡੱਬਿਆਂ ਉੱਪਰੋਂ ਮਿੱਟੀ ਝਾੜ ਰਿਹਾ ਸੀ। ਉਹਨੇ ਕਈਆਂ ਕੋਨਿਆਂ ਤੋਂ ਸੋਚਿਆ ਤੇ ਉਹ ਹਰ ਵਾਰ ਇਸੇ ਸਿੱਟੇ 'ਤੇ ਪਹੁੰਚਾ ਕਿ ਕੋਈ ਇਹੋ ਜਿਹਾ ਮਸਲਾ ਹੋਵੇ ਜਿਹਦੇ ਨਾਲ ਉਹਦਾ ਨਾਂ ਜੁੜ ਜਾਵੇ ਤੇ ਉਹ ਬਾਲੀਵੁੱਡ ਦੇ ਕਿਸੇ ਸਿਤਾਰੇ ਵਾਂਗ ਇਕ ਦਮ ਲੋਕਾਂ ਦੀਆਂ ਨਜ਼ਰਾਂ ਵਿਚ ਆ ਜਾਵੇ।

ਉਹਨੇ ਘੜੀ ਵਲ ਦੇਖਿਆ। ਹੁਣ ਤਾਂ ਇਕ ਵਜਣ ਵਾਲਾ ਸੀ। ਸੈਂਡੀ ਨੂੰ ਹੁਣ ਤੱਕ ਆ ਜਾਣਾ ਚਾਹੀਦਾ ਸੀ, ਉਹਨੇ ਸੋਚਿਆ। ਉਹਨੇ ਇਕ ਵੱਡੀ ਸਾਰੀ ਉਬਾਸੀ ਲਈ ਤੇ ਨੀਂਦ ਮਹਿਸੂਸ ਕੀਤੀ। ਉਹਦਾ ਦਿਲ ਕੀਤਾ ਕਿ ਪਿਛਲੇ ਲੰਚ-ਰੂਮ 'ਚ ਪਏ ਸੋਫੇ 'ਤੇ ਦੋ ਪਲ ਲੱਤਾਂ ਸਿੱਧੀਆਂ ਕਰ ਲਵੇ। ਪਰ ਸਟੋਰ ਸੁੰਨੀ ਛੱਡ ਕੇ ਉਹ ਕਿਵੇਂ ਜਾ ਸਕਦਾ ਸੀ? ਉਸਨੂੰ ਇਕ ਪਲ ਲਈ ਆਪਣੇ ਹਾਲਾਤ ਉੱਤੇ ਤਰਸ ਤੇ ਖਿੱਝ ਜਿਹੀ ਆਈ। ਨਾਲ ਹੀ ਉਹਨੂੰ ਕਈਆਂ ਵਾਕਿਫ ਗਾਹਕਾਂ 'ਤੇ ਵੀ ਖਿੱਝ ਆਈ ਜਿਹੜੇ ਸਟੋਰ 'ਚ ਆਏ ਐਵੀਂ ਉਹਨੂੰ ਕਹਿੰਦੇ ਰਹਿਣਗੇ ਪਈ ਜੀਣਾ ਤਾਂ ਸਰਦਾਰ ਜੀ ਤੁਹਾਡਾ – ਆਪਣਾ ਕੰਮ ਨਾ ਕਿਸੇ ਫੋਰਮੈਨ

ਦਾ ਡਰ ਨਾ ਕੁਝ ਹੋਰ – ਮਿੱਲ ’ਚ ਹੋਵੇਂ ਤਾਂ ਪਤਾ ਲੱਗੇ ਕਿਸ ਭਾਅ ਵਿਕਦੀ ਆ। ਉਹ ਮਨ ਵਿਚ ਜਿਵੇਂ ਉਨ੍ਹਾਂ ਗਾਹਕਾਂ ਦੀ ਸਾਂਗ ਲਾਉਂਦਿਆਂ ਸੋਚ ਗਿਆ। ਉਹਨੇ ਆਪਣਾ ਮੁਕਾਬਲਾ ਉਨ੍ਹਾਂ ਨਾਲ ਕੀਤਾ ਤਾਂ ਉਹਨੂੰ ਆਪਣੀ ਹਾਲਤ ਬੜੀ ਹਲਕੀ ਲੱਗੀ। ਉਹਨੂੰ ਇਕ ਦੋ ਹੋਰ ਉਬਾਸੀਆਂ ਆਈਆਂ ਤਾਂ ਉਹਨੂੰ ਲੱਗਾ ਜਿਵੇਂ ਉਹਦਾ ਅੰਗ ਅੰਗ ਥਕਾਵਟ ਨਾਲ ਦੁੱਖ ਰਿਹਾ ਹੋਵੇ। ਕਾਊਂਟਰ ’ਤੇ ਪਿਆ ਇਕ ਪੇਪਰ ਚੁੱਕ ਕੇ ਫੋਲਣ ਲੱਗ ਪਿਆ। ਉਸ ਵਿਚ ਆਪਣੇ ਇਸ਼ਤਿਹਾਰ ਵਿਚ ਲੱਗੀ ਆਪਣੀ ਤਸਵੀਰ ਵਲ ਦੇਖਣ ਲੱਗ ਪਿਆ। ਤਸਵੀਰ ਵਿਚ ਕਈ ਨੁਕਸ ਜਾਪਦੇ ਸਨ। ‘ਅਗਲੀ ਵਾਰ ਨਵੀਂ ਤਸਵੀਰ ਖਿਚਵਾ ਕੇ ਦੇਵਾਂਗਾ’, ਉਹਨੇ ਪੇਪਰ ਪਰ੍ਹੇ ਸੁੱਟਦੇ ਨੇ ਸੋਚਿਆ।

ਉਹਨੂੰ ਫੇਰ ਸੈਂਡੀ ਦਾ ਖਿਆਲ ਆਇਆ ਤੇ ਲੇਟ ਹੋਣ ’ਤੇ ਖਿੱਝ ਜਿਹੀ ਵੀ। ‘ਫੈਸ਼ਨ ਕਰਦੀ ਦੋ ਵਜਾ ਦਿੰਦੀ ਆ – ਅਗਲੇ ਦਾ ਇਹਨੂੰ ਰਤਾ ਖਿਆਲ ਨਹੀਂ ਪਈ ਭੁੱਖਾ ਹੋਊ ਜਾਂ ਥੱਕਿਆ ਹੋਊ ਸਾਰੀ ਰਾਤ ਕੰਮ ਕਰਦਾ ਰਿਹਾ – ਬਸ ਆਪਣੇ ਹੀ ਚੋਹਲਾਂ ’ਚ ਰੁੱਝੀ ਰਹਿੰਦੀ ਆ – ਆ ਲੈਣ ਦੇ ਜ਼ਰਾ ਅੱਜ ਸੁਣਾਊਂਗਾ ਕਰਾਰੀਆਂ ਕਰਾਰੀਆਂ ਦੋ ਕੁ’, ਸੋਚਦਾ ਉਹ ਕਾਫੀ ਖਿੱਝ ਗਿਆ ਲੱਗਦਾ ਸੀ। ਬਾਹਰਲੇ ਦਰਵਾਜ਼ੇ ਦੀ ਟੱਲੀ ਨੇ ਉਹਦਾ ਧਿਆਨ ਫੇਰ ਖਿੱਚ ਲਿਆ। ਕੋਈ ਗਾਹਕ ਆਇਆ ਸੀ।

ਉਹ ਗਾਹਕ ਨੂੰ ਭੁਗਤਾ ਰਿਹਾ ਸੀ ਨਾਲੇ ਗਾਹਕ ਦੀਆਂ ਗੱਲਾਂ ਦਾ ਹੁੰਗਾਰਾ ਭਰ ਰਿਹਾ ਸੀ ਜਦ ਉਹਨੇ ਪਿਛਲੇ ਪਾਸੇ ਕਾਰ ਦੀ ਆਵਾਜ਼ ਸੁਣੀ। ਉਹਨੇ ਫੇਰ ਘੜੀ ਵਲ ਦੇਖਿਆ ਤਾਂ ਦੋ ਵਜਣ ਵਾਲੇ ਸਨ। ਉਹਦੀਆਂ ਅੱਖਾਂ ’ਚ ਨੀਂਦ ਰੜਕਣ ਲੱਗ ਪਈ ਸੀ। ਗਾਹਕ ਦੇ ਜਾਣ ਬਾਅਦ ਉਹ ਸੈਂਡੀ ਦੀ ਉਡੀਕ ਵਿਚ ਪਿਛਲੇ ਦਰਵਾਜ਼ੇ ਵਲ ਦੇਖਣ ਲੱਗਾ।

ਸੈਂਡੀ ਨੇ ਅੰਦਰ ਆ ਕੇ ਫੁਰਤੀ ਨਾਲ ਆਪਣਾ ਕੋਟ ਲਾਹ ਕੇ ਟੰਗਿਆ ਤੇ ਕੂੜੇ ਵਾਲੀ ਬਾਲਟੀ ਬੈਗ ਵਿਚ ਉਲਟਾਈ ਤੇ ਹੋਰ ਨਿੱਕੇ ਮੋਟੇ ਕੰਮ ਕਾਹਲੀ ਕਾਹਲੀ ਕਰਨ ਲੱਗੀ। ਇਸ ਤੋਂ ਪਹਿਲਾਂ ਕਿ ਉਹ ਸੈਂਡੀ ਨੂੰ ਕੁਝ ਕਹਿੰਦਾ, ਸੈਂਡੀ ਉਹਨੂੰ ਆਪਣੇ ਲੇਟ ਹੋਣ ਦੇ ਕਾਰਨ ਬਾਰੇ ਦੱਸਣ ਲੱਗ ਪਈ, “ਮੈਂ ਤਾਂ ਕਦੋਂ ਦੀ ਆ ਜਾਣਾ ਸੀ ਪਰ ਤੁਰਨ ਲੱਗੀ ਨੂੰ ਅਮਰਜੀਤ ਦਾ ਫੋਨ ਆ ਗਿਆ ਤੇ ਉਹ ਕਈ ਚਿਰ ਗੱਲਾਂ ਕਰਦੀ ਰਹੀ।”

ਸੈਂਡੀ ਉਹਦੇ ਨਾਲ ਗੱਲਾਂ ਕਰਦੀ ਇੱਧਰ ਉੱਧਰ ਚੀਜ਼ਾਂ ਵੀ ਠੀਕ ਕਰ ਰਹੀ ਸੀ। ਉਹਦੇ ਕੋਲ ਆ ਕੇ ਸੈਂਡੀ ਨੇ ਬੜੀ ਦਰਦਨਾਕ ਆਵਾਜ਼ ਵਿਚ ਪੁੱਛਿਆ, “ਸੱਚ ਜੀ ਤੁਸੀਂ ਰੇਡੀਓ ’ਤੇ ਕੋਈ ਖਬਰ ਵੀ ਸੁਣੀ ਆ? ਕਹਿੰਦੇ ਆ ਇੰਡੀਆ ਵਿਚ ਤਾਂ ਬਹੁਤ ਜ਼ਬਰਦਸਤ ਭੁਚਾਲ ਅਇਆ ਤੇ ਲੋਕਾਂ ਦੀ ਜਾਨ ਮਾਲ ਦੀ ਬਹੁਤ ਤਬਾਹੀ ਹੋਈ ਆ। ਮੈਨੂੰ ਤਾਂ ਅਮਰਜੀਤ ਨੇ ਈ ਦੱਸਿਆ ਪਈ ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ।”

ਸੈਂਡੀ ਅਜੇ ਗੱਲ ਕਰ ਹੀ ਰਹੀ ਸੀ ਕਿ ਇਕ ਗਾਹਕ ਆ ਗਿਆ ਤੇ ਉਹ ਵੀ ਉਨ੍ਹਾਂ ਨਾਲ ਭੁਚਾਲ ਦੀਆਂ ਗੱਲਾਂ ਕਰਨ ਲੱਗ ਪਿਆ। ਨਵਾਂ ਆਇਆ ਗਾਹਕ ਤੇ ਸੈਂਡੀ ਉਸਨੂੰ ਭੁਚਾਲ ਬਾਰੇ ਵਿਸਥਾਰ ਵਿਚ ਦੱਸਦੇ ਰਹੇ ਤੇ ਉਹ ਤਿੰਨੋਂ ਇਕ ਸਾਂਝੇ ਦੁੱਖ ਵਿਚ ਸ਼ਰੀਕ ਖੜ੍ਹੇ ਸਨ। ਸੈਂਡੀ ਤਾਂ ਰੋਣ ਨੂੰ ਤਿਆਰ ਸੀ ਤੇ ਆਪਣੇ ਦੁੱਖ ਨੂੰ ਜ਼ਾਹਰ ਕਰਨ ਲਈ ਉਹ ਕੋਈ ਨਾ ਕੋਈ

ਗੱਲ ਕਰੀ ਜਾ ਰਹੀ ਸੀ। ਇਕ ਡੂੰਘਾ ਸਾਹ ਲੈ ਕੇ ਉਹਨੇ ਕਿਹਾ, "ਖਬਰੇ ਵਿਚਾਰਿਆਂ ਦੀ ਮਦਦ ਲਈ ਕੋਈ ਬਹੁੜਿਆਂ ਹੋਊਗਾ ਵੀ ਕਿ ਨਹੀਂ?"

"ਗਰੀਬ ਮੁਲਕ ਦੀ ਸਰਕਾਰ ਮਦਦ ਵੀ ਕਿੰਨੀ ਕੁ ਕਰ ਸਕਦੀ ਆ", ਗਾਹਕ ਦਾ ਜਵਾਬ ਸੀ।

"ਮੈਂ ਤਾਂ ਕਹਿੰਦੀ ਆਂ ਪਈ ਇਥੋਂ ਆਪਣੇ ਲੋਕਾਂ ਵਿਚੋਂ ਕੱਠੀ ਕਰਕੇ ਭੇਜਣੀ ਚਾਹੀਦੀ ਆ – ਜੇ ਅਜਿਹੀ ਭੀੜ ਦੇ ਮੌਕੇ ਅਸੀਂ ਕਿਸੇ ਦੇ ਕੰਮ ਨਹੀਂ ਆਉਂਦੇ ਤਾਂ ਸਾਡਾ ਇਥੇ ਕਮਾਈਆਂ ਕਰਨ ਦਾ ਕੀ ਫੈਦਾ ਆ।" ਸੈਂਡੀ ਦੇ ਹਰ ਲਫਜ਼ ਵਿਚ ਦਰਦ ਕਰਾਹ ਰਿਹਾ ਸੀ।

ਸੈਂਡੀ ਤੇ ਗਾਹਕ ਦੀਆਂ ਗੱਲਾਂ ਸੁਣਦਾ ਉਹ ਆਪ ਕੁਝ ਨਹੀਂ ਸੀ ਬੋਲਿਆ। ਦੁੱਖ ਤਾਂ ਉਸਨੂੰ ਵੀ ਬਹੁਤ ਹੋਇਆ ਸੀ ਪਰ ਉਹਨੂੰ ਤਾਂ ਨੀਂਦ ਤੇ ਥਕਾਵਟ ਨੇ ਏਨਾ ਭੰਨ੍ਹਿਆ ਹੋਇਆ ਸੀ ਕਿ ਉਹ ਤਾਂ ਬਸ ਜਾ ਕੇ ਮੰਜੇ 'ਤੇ ਡਿੱਗਣਾ ਚਾਹੁੰਦਾ ਸੀ। ਸੋਲ੍ਹਾਂ ਘੰਟੇ ਹੋ ਗਏ ਸਨ ਉਹਨੂੰ ਕੰਮ ਕਰਦੇ ਨੂੰ। ਰਾਤ ਨੂੰ ਫੇਰ ਕੰਮ 'ਤੇ ਜਾਣਾ ਸੀ। ਗਾਹਕ ਨੂੰ ਤੋਰ ਕੇ ਉਹ ਆਪ ਵੀ ਸੈਂਡੀ ਨਾਲ ਇਕ ਦੋ ਗੱਲਾਂ ਕਰਕੇ ਪਿਛਲੇ ਕਮਰੇ ਵਲ ਨੂੰ ਤੁਰ ਪਿਆ। ਥੱਕੇ ਹੋਏ ਕਦਮੀਂ ਤੁਰਦਾ ਉਹ ਅਚਾਨਕ ਕੁਝ ਯਾਦ ਆਉਣ 'ਤੇ ਝਟਕੇ ਜਿਹੇ ਨਾਲ ਰੁਕ ਗਿਆ। ਜਿਵੇਂ ਮੱਛੀਆਂ ਫੜ੍ਹਨ ਵਾਲਾ ਡੋਰ ਦੇ ਸਿਰੇ 'ਤੇ ਪੈਂਦੀ ਖਿੱਚ ਮਹਿਸੂਸ ਕਰਕੇ ਮੱਛੀ ਦੇ ਫਸਣ ਦੀ ਆਸ ਵਿਚ ਤਣ ਜਾਂਦਾ ਹੈ। ਤੇ ਫੇਰ ਉਹਦੇ ਚਿਹਰੇ ਦੇ ਭਾਵ ਉਸ ਮਛੇਰੇ ਦੇ ਚਿਹਰੇ ਵਾਂਗ ਬਦਲਣੇ ਸ਼ੁਰੂ ਹੋ ਗਏ ਜਿਹਨੂੰ ਕਈ ਘੰਟੇ ਧੁੱਪੇ ਬੈਠੇ ਰਹਿਣ ਮਗਰੋਂ ਵੱਡੀ ਸਾਰੀ ਮੱਛੀ ਹੱਥ ਲੱਗੀ ਹੋਵੇ। ਉਹਦੀਆਂ ਅੱਖਾਂ ਵਿਚੋਂ ਨੀਂਦ ਪਤਾ ਨਹੀਂ ਕਿੱਥੇ ਭੱਜ ਗਈ। ਉਹਦੇ ਸਰੀਰ ਵਿਚ ਪਹਿਲਾਂ ਵਾਲੀ ਸੁਸਤੀ ਨਹੀਂ ਸੀ ਸਗੋਂ ਇਕ ਅੱਥਰੇ ਘੋੜੇ ਵਰਗੀ ਚੁਸਤੀ ਸੀ। ਇਕ ਚਾਅ ਜਿਹਾ ਚੜ੍ਹ ਗਿਆ ਸੀ ਉਸਨੂੰ। ਉਹਦਾ ਦਿਲ ਕੀਤਾ ਕਿ ਜਾ ਕੇ ਸੈਂਡੀ ਨੂੰ ਬਾਹਾਂ 'ਚ ਚੁੱਕ ਲਵੇ। ਲੱਗਦਾ ਸੀ ਜਿਵੇਂ ਸੈਂਡੀ ਨੇ ਦੇਸ਼ ਆਏ ਭੁਚਾਲ ਨਾਲ ਹੋਈ ਤਬਾਹੀ ਦੀ ਖਬਰ ਨਾ ਦਿੱਤੀ ਹੋਵੇ ਸਗੋਂ ਲਾਟਰੀ ਵਿਚ ਮਿਲੀਅਨ ਡਾਲਰ ਜਿੱਤਣ ਦੀ ਖਬਰ ਦਿੱਤੀ ਹੋਵੇ।

ਉਹਦੇ ਵਿਚ ਲੋਹੜੇ ਦੀ ਫੁਰਤੀ ਆ ਗਈ। ਪਿਛਲੇ ਕਮਰੇ ਵਿਚ ਜਾ ਕੇ ਉਹਨੇ ਫੋਨਾਂ ਵਾਲੀ ਇਕ ਨਿੱਕੀ ਜਿਹੀ ਕਾਪੀ ਖੋਹਲੀ ਤੇ ਨੰਬਰ ਘੁਮਾਉਣ ਲੱਗਾ। ਇਕ ਦੋ ਸਰਸਰੀ ਗੱਲਾਂ ਕਰਨ ਤੋਂ ਬਾਅਦ ਉਹ ਕਹਿ ਰਿਹਾ ਸੀ, "ਦੇਖੋ ਪ੍ਰਧਾਨ ਸਾਹਿਬ ਸਾਡਾ ਇਥੇ ਸੁੱਖਾਂ 'ਚ ਬੈਠਿਆਂ ਦਾ ਇਹ ਧਰਮ ਬਣ ਜਾਂਦਾ ਆ ਪਈ ਅਸੀਂ ਆਪਣੇ ਭਰਾਵਾਂ ਦੀ ਅਜਿਹੇ ਮੌਕੇ ਮਦਦ ਕਰੀਏ।"

"ਗੱਲ ਤਾਂ ਤੇਰੀ ਠੀਕ ਆ ਪਰ ਏਡੇ ਵੱਡੇ ਕੰਮ ਨੂੰ ਹੱਥ ਕੌਣ ਪਾਊ – ਫੰਡ ਇਕੱਠੇ ਕਰਨੇ ਕੋਈ ਖੇਲ ਥੋਹੜੇ ਪਈ ਆ", ਪ੍ਰਧਾਨ ਦਾ ਜਵਾਬ ਸੀ।

"ਪ੍ਰਧਾਨ ਜੀ ਤੁਸੀਂ ਇਸ ਕੰਮ ਦੀ ਜ਼ਿੰਮੇਵਾਰੀ ਮੇਰੇ 'ਤੇ ਛੱਡੋ ਤੇ ਅੱਜ ਹੀ ਮੀਟਿੰਗ ਸੱਦ ਕੇ ਭੁਚਾਲ ਫੰਡ ਕਮੇਟੀ ਬਣਾਓ ਤੇ ਮੈਂ ਆਪਣਾ ਪੂਰਾ ਤਾਣ ਲਾਵਾਂਗਾ ਉਸ ਕਮੇਟੀ ਦੀਆਂ ਜ਼ਿੰਮੇਵਾਰੀਆਂ ਸਾਂਭਣ ਲਈ।"

ਫੋਨ ਰੱਖ ਕੇ ਉਹਨੇ ਗੁਰੂ ਨਾਨਕ ਦੇਵ ਦੀ ਵੱਡੀ ਤਸਵੀਰ ਵਲ ਸ਼ੁਕਰਾਨੇ ਵਜੋਂ ਦੇਖਿਆ। ਕਾਉਂਟਰ 'ਤੇ ਖੜ੍ਹੀ ਸੈਂਡੀ ਕੋਲ ਜਾ ਕੇ ਉਹ ਆਪਣੀ ਸਕੀਮ ਦੱਸਣ ਲੱਗਾ, "ਇਹ ਸਾਰੀ ਕਮਿਊਨਿਟੀ ਦਾ ਏਨਾ ਨਾਜ਼ਿਕ ਮਸਲਾ ਹੈ ਕਿ ਹਰ ਬੰਦਾ ਇਸ ਦਰਦ ਵਿਚ ਭਾਈਵਾਲ ਹੋਵੇਗਾ ਤੇ ਫੰਡ ਇਕੱਠਾ ਕਰਨ ਵਾਲੇ ਮੋਹਰੀ ਦਾ ਨਾਂ ਹਰ ਅਖਬਾਰ ਤੇ ਰੇਡੀਓ ਉੱਤੇ ਹੋਵੇਗਾ। ਹੁਣ ਦੇਖੀਂ ਤੂੰ ਕਿਸਮਤ ਚਮਕਦੀ"। ਗੱਲਾਂ ਕਰਦਿਆਂ ਉਹਦੀਆਂ ਅੱਖਾਂ ਵਿਚ ਕੋਈ ਦੁੱਖ ਜਾਂ ਨਿਰਾਸ਼ਾ ਨਹੀਂ ਸੀ ਤੇ ਨਾ ਹੀ ਨੀਂਦ ਤੇ ਥਕਾਵਟ, ਸਗੋਂ ਇਕ ਚਾਅ ਤੇ ਚਮਕ ਸੀ।



## ਸਵਾਗਤੀ ਭਾਸ਼ਨ

ਚਾਰ ਪੰਜ ਦਿਨ ਲਗਾਤਾਰ ਮੀਂਹ ਵਰਨ ਪਿਛੋਂ ਐਤਵਾਰ ਸਵੇਰੇ ਨਿਕਲੀ ਧੁੱਪ ਬੜੀ ਸੁਖਾਵੀਂ ਸੀ। ਗਿਆਰਾਂ ਵਜੇ ਤੱਕ ਗੁਰਦੁਆਰਾ ਸਾਰਾ ਭਰ ਚੁੱਕਾ ਸੀ। ਨਿਆਣਿਆਂ ਦੇ ਰੌਲੇ ਤੇ ਸਿਆਣਿਆਂ ਦੀਆਂ ਬਰੀਕ ਬਰੀਕ ਆਵਾਜ਼ਾਂ ਨੂੰ ਸਪੀਕਰ ਵਿੱਚੋਂ ਆ ਰਹੀ ਕੀਰਤਨ ਦੀ ਆਵਾਜ਼ ਦੱਬਣ ਦਾ ਯਤਨ ਕਰ ਰਹੀ ਸੀ। ਲੋਕਾਂ ਦੀਆਂ ਘੁਸਰ ਮੁਸਰ ਗੱਲਾਂ ਤੋਂ ਅੱਜ ਦੇ ਪ੍ਰੋਗਰਾਮ ਬਾਰੇ ਜਾਣਿਆਂ ਜਾ ਸਕਦਾ ਸੀ। ਕਿਸੇ ਸਿਆਸੀ ਪਾਰਟੀ ਦਾ ਆਗੂ ਗੋਰਾ ਗੁਰਦੁਆਰੇ ਸਿੱਖ ਧਰਮ ਨੂੰ ਆਪਣੀਆਂ ਸ਼ੁੱਭ ਇਛਾਵਾਂ ਭੇਟ ਕਰਨ ਆਇਆ ਹੋਇਆ ਸੀ।

ਸ਼ਬਦ ਬਾਣੀ ਦਾ ਕੀਰਤਨ ਖਤਮ ਹੋਇਆ। ਭਾਈ ਜੀ ਹੋਰੀਂ ਉਠ ਕੇ ਹਾਰਮੋਨੀਅਮ ਉੱਤੇ ਪਏ ਮਾਈਕ ਨੂੰ ਚੁੱਕ ਕੇ ਸਟੈਂਡ ’ਤੇ ਫਿੱਟ ਕੀਤਾ, ਜਿਸ ਨਾਲ ਸਪੀਕਰ ਵਿੱਚੋਂ ਖੜ੍ਹ ਖੜ੍ਹ ਦੀ ਆਵਾਜ਼ ਆਈ ਤੇ ਨਿਆਣਿਆਂ ਦਾ ਧਿਆਨ ਇੱਕ ਦਮ ਭਾਈ ਜੀ ਵੱਲ ਖਿੱਚਿਆ ਗਿਆ। ਭਾਈ ਜੀ ਹੋਰੀਂ ਗਲ ’ਚ ਪਏ ਸਾਫੇ ਨਾਲ ਦੋ ਤਿੰਨ ਵਾਰੀ ਦਾਹੜੀ ਵਿੱਚ ਲੁਕਿਆ ਮੂੰਹ ਪੂੰਝਿਆ ਤੇ ਫੇਰ ਖੰਗੂਰਾ ਮਾਰ ਕੇ ਹੋ ਰਹੇ ਜੋੜ ਮੇਲੇ ਬਾਰੇ ਜਾਣਕਾਰੀ ਦੇਣ ਲੱਗੇ।

ਆਪਣੀ ਗਲਬਾਤ ਤਿੰਨ ਕੁ ਮਿੰਟਾਂ ਵਿੱਚ ਖਤਮ ਕਰਕੇ ਉਨ੍ਹਾਂ ਆਖਿਆ, “ਹੁਣ ਮੈਂ ਸਰਦਾਰ ਸਾਹਿਬ ਜੀ ਹੋਰਾਂ ਨੂੰ ਮਾਈਕ ਫੜਾਉਂਦਾ ਹਾਂ ਤਾਂ ਕਿ ਉਹ ਸਾਡੇ ਅੱਜ ਦੇ ਪਰਾਹੁਣੇ ਨੂੰ ਜੀ ਆਇਆਂ ਆਖਣ ਤੇ ਸਾਨੂੰ ਉਨ੍ਹਾਂ ਦੇ ਵੱਡਮੁੱਲੇ ਜੀਵਨ ਤੋਂ ਜਾਣੂ ਕਰਾਉਣ।”

ਸਰਦਾਰ ਸਾਹਿਬ ਜੀ ਹੋਰਾਂ ਆਪਣੀ ਜਗ੍ਹਾ ਤੋਂ ਉੱਠ ਕੇ ਫਿਰ ਪਰਾਹੁਣੇ ਦੇ ਕੋਲ ਜਿਹੇ ਕਰਕੇ ਥੱਲੇ ਗੋਡਾ ਲਾ ਕੇ ਉਨ੍ਹਾਂ ਨਾਲ ਕੁਝ ਵਿਚਾਰ ਵਟਾਂਦਰਾ ਕੀਤਾ। ਫਿਰ ਮਾਈਕ ਅੱਗੇ ਖੜ੍ਹਦਿਆਂ ਉਨ੍ਹਾਂ ਸਿਰ ’ਤੇ ਬੰਨ੍ਹੇ ਰੁਮਾਲ ਨੂੰ ਠੀਕ ਕੀਤਾ, ਨਕਟਾਈ ਨੂੰ ਕੱਸਿਆ, ਫੇਰ ਢਿੱਲੀ ਕੀਤਾ, ਕੋਟ ਦੀਆਂ ਜੇਬਾਂ ’ਚ ਹੱਥ ਪਾ ਕੇ ਫੇਰ ਕੱਢ ਲਏ ਤੇ ਖੱਬਾ ਹੱਥ ਮਾਈਕ ’ਤੇ ਰੱਖਦਿਆਂ ਸੱਜਾ ਪੈਂਟ ਦੀ ਜੇਬ ’ਚ ਪਾਉਂਦਿਆਂ ਕਹਿਣਾ ਸ਼ੁਰੂ ਕੀਤਾ, “ਮੈਂ ਆਪਣੇ ਗ੍ਰੰਥੀ ਹੋਰਾਂ ਦਾ ਧੰਨਵਾਦ ਕਰਦਾ ਹਾਂ ਜਿਹਨਾਂ ਨੇ ਮੌਕੇ ਨੂੰ ਸਮਝਦਿਆਂ ਜਿੰਦਾਂ-ਪਈ ਆਪਣੀ ਗਲਬਾਤ ਛੇਤੀ ਖਤਮ ਕੀਤੀ। ਜਿਵੇਂ ਕਿ ਤੁਹਾਨੂੰ ਪਤਾ ਹੀ ਹੈ ਕਿ ਅੱਜ ਸਾਡੀ ਬੜੀ ਹੀ ਖੁਸ਼ ਕਿਸਮਤੀ ਹੈ ਕਿ ਅੱਜ ਸਾਡੇ ਘਰ, ਜਿਵੇਂ ਕਹਿੰਦੇ ਹਨ ਕੀੜੀ ਦੇ ਘਰ ਭਗਵਾਨ, ਜਾਣੀ ਕਿ ਇਥੋਂ ਦੀ ਸੱਭ ਤੋਂ ਅੱਛੀ ਤੇ ਬੈਟਰ ਪੁਲੀਟੀਕਲ ਪਾਰਟੀ ਦੇ ਆਗੂ ਸ੍ਰੀ ਮਾਨ ਮਿਸਟਰ ਰੌਬਰਟ ਫਿਲਿੰਗਟਨ ਸਾਹਿਬ ਆਏ ਹੋਏ ਹਨ। ਅਸੀਂ ਸਾਰੇ ਇਹਨਾਂ ਦੇ ਬੜੇ ਦੇਣਦਾਰ ਹਾਂ ਜਿੰਦਾਂ-ਪਈ ਇਹਨਾਂ ਨੇ ਆਪਣੇ ਕੀਮਤੀ ਟੈਮ ਵਿੱਚੋਂ ਕੁਝ ਸਮਾਂ ਸਾਨੂੰ ਦਿੱਤਾ, ਨਹੀਂ ਤਾਂ ਵੱਡੇ ਆਦਮੀਆਂ ਨੂੰ ਵਿਹਲ ਕਿਥੋਂ ਮਿਲਦੀ ਹੈ। ਅੱਜ ਸੰਡੇ ਇਹਨਾਂ ਨੇ ਸ੍ਰੀ ਮਾਨ ਤੇ ਸ੍ਰੀ ਮਤੀ

ਨੌਰਟਨ, ਜਿਹੜੇ ਕਿ ਮੇਰੇ ਵੀ ਗੂਹੜੇ ਦੋਸਤ ਹਨ, ਉਨ੍ਹਾਂ ਨਾਲ ਗਾਲਫ ਖੇਡਣ ਦਾ ਪ੍ਰੋਗਰਾਮ ਬਣਾਇਆ ਹੋਇਆ ਸੀ ਤੇ ਪਿਛੋਂ ਖਾਣੇ ਪੀਣੇ ਦਾ ਵੀ ਇਹਨਾਂ ਦਾ ਪ੍ਰੋਗਰਾਮ ਸੀਗਾ। ਇਹ ਤਾਂ ਇਹਨਾਂ ਦੀ ਗੁਰੂ ਦੇ ਘਰ ਨਾਲ ਅਪਾਰ ਸ਼ਰਧਾ ਤੇ ਸਾਡੀ ਕੌਮ ਦੇ ਲੋਕਾਂ ਦੇ ਨਾਲ ਬੇਹੱਦ ਪਿਆਰ ਦਾ ਸਿੱਟਾ ਹੈ ਕਿ ਇਹਨਾਂ ਸਾਡੀ ਮੰਗ ਨੂੰ ਠੁਕਰਾਇਆ ਨਹੀਂ ਤੇ ਜਿੱਦਾਂ-ਪਈ ਅੱਜ ਸਾਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਹੈ।'' ਇੰਨਾ ਆਖਦਿਆਂ ਸਰਦਾਰ ਸਾਹਿਬ ਜੀ ਹੋਰੀਂ ਪਰਾਹੁਣੇ ਵੱਲ ਮੁਸਕਰਾ ਕੇ ਦੇਖਿਆ ਤੇ ਅੱਗੋਂ ਪਰਾਹੁਣੇ ਨੇ ਵੀ ਮੁਸਕਰਾਹਟ ਨਾਲ ਜਵਾਬ ਦਿੱਤਾ ਤੇ ਫੇਰ ਲੋਕਾਂ ਵੱਲ ਦੇਖ ਕੇ ਮੁਸਕਰਾਉਂਦੇ ਰਹੇ।

ਸਰਦਾਰ ਸਾਹਿਬ ਜੀ ਹੋਰੀਂ ਸਾਹਮਣੇ ਪਏ ਪਾਣੀ ਦੇ ਗਲਾਸ ਵਿੱਚੋਂ ਘੁੱਟ ਭਰਿਆ ਤੇ ਭਾਸ਼ਨ ਜਾਰੀ ਰੱਖਦੇ ਹੋਏ ਬੋਲੇ, ''ਇਹ ਸਾਡੇ ਮਿਸਟਰ ਫਿਲਿੰਗਟਨ ਉਸ ਪਾਰਟੀ ਨੂੰ ਬੀਲੌਂਗ ਕਰਦੇ ਹਨ ਜਿਹੜੀ ਕਿ ਸਹੀ ਮਹਿਨਿਆਂ ਵਿੱਚ ਸਾਡੀ ਲੋਕਾਂ ਦੀ ਪਾਰਟੀ ਹੈ। ਇਹ ਪਾਰਟੀ ਸਾਡੀ ਹਿੰਦੋਸਤਾਨੀ ਪਾਰਟੀ ਦੀ ਬਿਲਕੁਲ ਕਜ਼ਨ ਲਗਦੀ ਹੈ। ਪੜ੍ਹਿਆ ਲਿਖਿਆਂ ਸੱਜਣਾਂ ਨੂੰ ਪਤਾ ਹੀ ਹੈ ਕਿ ਸਾਡੀ ਦੇਸ ਵਾਲੀ ਪਾਰਟੀ ਦਾ ਜਨਮ ਇੰਗਲੈਂਡ ਵਿੱਚ ਇੱਕ ਰੱਬ 'ਤੇ ਵਿਸ਼ਵਾਸ ਰੱਖਣ ਵਾਲੇ ਅੰਗਰੇਜ਼ ਮਿਸਟਰ ਹਿਊਮ ਦੇ ਘਰ ਹੋਇਆ ਸੀ। ਮਿਸਟਰ ਹਿਊਮ ਅਸਲੀ ਮਹਿਨਿਆਂ ਵਿੱਚ ਹਿੰਦੋਸਤਾਨ ਨੂੰ ਪਿਆਰ ਕਰਦੇ ਸਨ ਤੇ ਜਿੱਦਾਂ-ਪਈ ਹਰ ਗਰੀਬ ਗੁਰਬੇ, ਚੂਹੜੇ ਚਮਾਰ ਵੱਲ ਦਇਆ ਦੀ ਨੀਤੀ ਰੱਖਦੇ ਸਨ। ਇਹ ਸਾਡੇ ਫਿਲਿੰਗਟਨ ਸਾਹਿਬ ਵੀ ਸਾਡੇ 'ਤੇ ਹਰ ਤਰ੍ਹਾਂ ਦੀ ਦਇਆ ਕਰਨ ਨੂੰ ਤਿਆਰ ਹਨ। ਮੇਰੇ ਇਹਨਾਂ ਨਾਲ ਬੜੇ ਗੂਹੜੇ ਸੰਬੰਧ ਹਨ। ਮੇਰੇ ਫਾਦਰ ਦੇ ਵੀ ਇਹਨਾਂ ਦੀ ਫੈਮਲੀ ਨਾਲ ਬੜੇ ਚਿਰਾਂ ਦੇ ਬੜੇ ਹੀ ਅੱਛੇ ਸੰਬੰਧ ਸਨ। ਜਿਵੇਂ ਕਿ ਤੁਸੀਂ ਸਾਰੇ ਜਾਣਦੇ ਹੀ ਹੋ ਉਹ ਏਥੇ ਪਹਿਲੀਆਂ ਦੇ ਆਏ ਹੋਏ ਸਨ। ਕਿਵੇਂ ਉਨ੍ਹਾਂ ਨੇ ਮਿਹਨਤ ਤੇ ਲਗਨ ਨਾਲ ਕੰਮ ਕੀਤਾ ਤੇ ਕਿਵੇਂ ਲੱਖਾਂ-ਪਤੀ ਹੋ ਕੇ ਮਰੇ। ਇਹ ਗੱਲਾਂ ਤੁਸੀਂ ਸਭ ਜਾਣਦੇ ਹੀ ਹੋ। ਤਾਂ ਹੀ ਤਾਂ ਮੈਂ ਕਹਿੰਦਾ ਹਾਂ ਕਿ ਇਹ ਮੁਲਕ ਤਾਂ ਸਵਰਗ ਹੈ ਸਾਡੇ ਲੋਕਾਂ ਲਈ। ਇਹ ਤਾਂ ਗੋਰੇ ਹੀ ਹਨ ਜਾਂ ਸਾਡੇ ਪਿਆਰੇ ਫਿਲਿੰਗਟਨ ਵਰਗੇ ਆਗੂ ਹੀ ਹਨ ਜਿਹੜੇ ਸਾਨੂੰ ਇਮੀਗਰੇਸ਼ਨ ਵਿੱਚ ਜਿੱਦਾਂ-ਪਈ ਇੰਨੀ ਰੈਤ ਦਿੰਦੇ ਆ ਰਹੇ ਹਨ, ਨਹੀਂ ਤਾਂ ਕੌਣ ਕਰਦਾ ਹੈ ਇਦਾਂ। ਸੋਚੋ ਤਾਂ ਸਹੀ ਜੇ ਸਾਡੇ ਕੋਲ ਤਾਕਤ ਹੁੰਦੀ ਤਾਂ ਅਸੀਂ ਵੜਨ ਦੇਣਾ ਸੀ ਕਿਸੇ ਨੂੰ? ਆ ਹੁਣ ਕਈ ਲੋਕੀਂ ਏਥੇ ਆ ਕੇ ਜਦੋਂ ਦੋ ਡੰਗ ਰੋਟੀ ਖਾਣ ਲੱਗ ਪੈਂਦੇ ਹਨ ਤਾਂ ਗੱਲਾਂ ਬਣਾਉਣ ਪੈਂਦੇ ਹਨ - ਜੀ ਸਾਡੇ ਨਾਲ ਡਿਸਕਰੀਮੀਨੇਸ਼ਨ ਹੁੰਦਾ ਆ, ਸਾਡੇ ਨਾਲ ਆਹ ਹੁੰਦਾ ਹੈ ਸਾਡੇ ਨਾਲ ਔਹ ਹੁੰਦਾ ਹੈ - ਕਦੀ ਗੋਰਿਆਂ ਨੇ ਸਾਡੇ ਸ਼ੀਸ਼ੇ ਭੰਨ ਦਿੱਤੇ , ਕਦੀ ਸਾਨੂੰ ਕੰਮ ਨਈ ਦਿੰਦੇ - ਕਦੀ ਕੁਝ ਤੇ ਕਦੀ ਕੁਝ - ਮੈਂ ਤਾਂ ਕਹਿੰਨਾਂ ਕਿ ਜਿੱਦਾਂ-ਪਈ ਇਹ ਸੱਭ 'ਨਾਚ ਨਾ ਜਾਨੇ ਆਂਗਨ ਟੇਡਾ' ਵਾਲੀਆਂ ਗੱਲਾਂ ਹਨ। ਜਦ ਏਥੇ ਆ ਗਏ ਤਾਂ ਆਪਣੇ ਆਪ ਨੂੰ ਬਦਲਣਾ ਚਾਹੀਦਾ ਹੈ। ਆਹ ਸੜਕਾਂ 'ਤੇ ਤੀਵੀਂਆਂ ਸਲਵਾਰਾਂ ਪਾਈ ਉੱਚੀ ਉੱਚੀ ਪੰਜਾਬੀ 'ਚ ਗੱਲਾਂ ਮਾਰਦੀਆਂ ਫਿਰਦੀਆਂ ਹਨ। ਪਈ ਦੱਸੋ ਗੋਰੇ ਖਿਝਣ ਨਾ। ਮੈਨੂੰ ਤਾਂ ਆਪ ਬੜੀ ਸ਼ਰਮ ਆਉਂਦੀ ਆ ਇਹਨਾਂ ਲੋਕਾਂ 'ਤੇ, ਇਹ ਤਾਂ ਸਮਝਦੇ ਈ ਕੁਛ ਨਈ। ਪਈ ਦੱਸੋ ਜੇ ਕਿਸੇ ਨੂੰ ਤੁਹਾਡੇ ਖਾਣੇ ਕੋਲੋਂ ਮਾੜੀ ਸਮੈੱਲ ਆਉਂਦੀ ਆ ਤਾਂ ਇਹ ਉਹਦੀ ਕਸੂਰ ਥੋੜੋ ਆ, ਕਸੂਰ ਤਾਂ ਤੁਹਾਡੀ ਹੋਈ। ਤੁਸੀਂ ਉਹ ਖਾਣਾ ਨਾ ਬਣਾਓ। ਹੁਣ ਭਾਈ ਕਨੇਡਾ 'ਚ ਆਏ ਹੋ ਤਾਂ ਚੇਂਜ ਕਰੋ ਆਪਣੇ ਆਪ ਨੂੰ, ਬਦਲੋ, ਸਮਝੇ।''

ਸਰਦਾਰ ਸਾਹਿਬ ਹੋਰਾਂ ਦੀਆਂ ਇਹਨਾਂ ਸਤਰਾਂ ਨਾਲ ਸੰਗਤ ਵਿੱਚ ਕੁਝ ਬੇਚੈਨੀ ਪੈਦਾ ਹੋ ਰਹੀ ਸੀ। ਪਰ ਸਰਦਾਰ ਹੋਰਾਂ ਨੇ ਬੜੇ ਭਰੋਸੇ ਤੇ ਤਸੱਲੀ ਨਾਲ ਗੱਲਬਾਤ ਜਾਰੀ ਰੱਖੀ।

"ਅਸੀਂ ਆਹ ਪਹਿਲਾਂ ਵੀ ਗੱਲ ਕਰਦੇ ਸੀਗੇ ਆਪਣੇ ਮਿਸਟਰ ਫਿਲਿੰਗਟਨ ਨਾਲ ਇਹਨਾਂ ਚੀਜ਼ਾਂ ਬਾਰੇ। ਤਾਂ ਜਿੱਦਾਂ-ਪਈ ਇਹਨਾਂ ਦੇ ਵਿਚਾਰ ਆਪਣੇ ਲੋਕਾਂ ਲਈ ਬਹੁਤ ਚੰਗੇ ਆ। ਪਰ ਸਾਡੇ ਕਈ ਲੋਕਾਂ ਨੂੰ ਜਦ ਏਥੇ ਆ ਕੇ ਸੁਰਤ ਆਉਂਦੀ ਹੈ ਤਾਂ ਫਿਰ ਗੱਲਾਂ ਸੁਝਦੀਆਂ ਆਂ। ਏਥੇ ਇੱਕ ਛੋਕਰਾ ਜਿਹਾ ਸਵੇਰੇ ਕਹਿੰਦਾ - ਗੁਰਦੁਆਰੇ ਸਿਆਸੀ ਗੱਲਾਂ ਨਹੀਂ ਹੋਣੀਆਂ - ਮੈਂ ਤਾਂ ਕਹਿੰਨਾ ਪਈ ਇਹਨਾਂ ਦੀ ਅਕਲ ਦੇਖੋ, ਉਏ ਏਥੇ ਸਿਆਸੀ ਗੱਲਾਂ ਕਰਦਾ ਕੌਣ ਆ। ਉਹ ਤਾਂ ਮਿਸਟਰ ਫਿਲਿੰਗਟਨ ਨੇ ਇੱਕ ਵਾਰੀ ਸਾਡੇ ਘਰ ਖਾਣੇ 'ਤੇ ਬੈਠਿਆਂ ਖਿਆਲ ਜ਼ਾਹਿਰ ਕੀਤਾ ਪਈ ਮੈਂ ਗੁਰਦੁਆਰੇ ਜਾ ਕੇ ਸਾਰੇ ਲੋਕਾਂ ਨੂੰ ਮਿਲਣਾ ਚਾਹੁੰਦਾ ਹਾਂ, ਜਾਨਣਾ ਚਾਹੁੰਦਾ ਹਾਂ। ਇਹ ਤਾਂ ਰੱਬ ਵਿੱਚ ਵਿਸ਼ਵਾਸ ਰੱਖਣ ਵਾਲੇ ਬੰਦੇ ਹਨ, ਨੇਮ ਨਾਲ ਆਪਣੇ ਚਰਚ ਜਾਂਦੇ ਹਨ। ਕਈ ਲੋਕੀਂ ਕਹਿੰਦੇ ਆ ਪਈ ਅਗਲੇ ਮਹੀਨੇ ਇਲੈਕਸ਼ਨ ਆ ਤਾਂ ਆਏ ਹਨ। ਉਏ ਇਹਨਾਂ ਨੂੰ ਕੋਈ ਕੋਈ ਵੋਟਾਂ ਦਾ ਘਾਟੈ। ਨਾਲੇ ਅਸੀਂ ਜਿਹੜੇ ਇਹਨਾਂ ਦਾ ਖਾਣ ਵਾਲੇ ਹਾਂ, ਕੀ ਦੇ ਸਕਦੇ ਹਾਂ ਇਹਨਾਂ ਨੂੰ? ਇਹ ਤਾਂ ਉਦਾਂ ਈਂ ਸਾਡਾ ਬਹੁਤ ਖਿਆਲ ਰੱਖਦੇ ਆ ਜਿੱਦਾਂ-ਪਈ ਅੱਜ ਸਵੇਰੇ ਹੀ ਕਹਿ ਰਹੇ ਸਨ ਕਿ ਜੇ ਇਹਨਾਂ ਦੀ ਪਾਰਟੀ ਚੁਣੀ ਗਈ ਤਾਂ ਇਮੀਗਰੇਸ਼ਨ ਵਿੱਚ ਬਹੁਤ ਹੀ ਨਰਮੀ ਕਰ ਦਿੱਤੀ ਜਾਵੇਗੀ। ਹੋਰ ਦੱਸੋ ਤੁਸੀਂ ਕੀ ਚਾਹੁੰਦੇ ਹੋ? ਜੇ ਤੁਹਾਨੂੰ ਭੁੱਖ ਤੋਂ ਛੁਟਕਾਰਾ ਮਿਲ ਜਾਏ ਦੱਸੋ ਹੋਰ ਤੁਸੀਂ ਖਜੂਰ 'ਤੇ ਚੜਨੈ?"

ਸਰਦਾਰ ਸਾਹਿਬ ਜੀ ਹੋਰੀਂ ਬੜੇ ਜੋਸ਼ ਨਾਲ ਬੋਲ ਰਹੇ ਸਨ। ਲੋਕਾਂ ਵਿੱਚ ਫੈਲ ਰਹੀ ਬੇਚੈਨੀ ਵੱਲ ਉਨ੍ਹਾਂ ਦਾ ਕੋਈ ਧਿਆਨ ਨਹੀਂ ਸੀ ਅਤੇ ਨਾ ਹੀ ਕੋਈ ਫਿਕਰ ਸੀ। ਉਹ ਤਾਂ ਆਪਣੇ ਪਰਾਹੁਣੇ ਨੂੰ ਹਰ ਤਰ੍ਹਾਂ ਖੁਸ਼ ਕਰਨਾ ਚਾਹੁੰਦੇ ਸਨ।

"ਇੱਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ। ਕਈ ਸਾਡੇ ਨੌਜਵਾਨ ਗਲਤ ਰਸਤਿਆਂ 'ਤੇ ਚੱਲ ਪਏ ਹਨ। ਆਹ ਪਰਚੇ ਜਿਹੇ ਲਿਖੀ ਫਿਰਦੇ ਆ ਇੰਡੀਆ ਬਾਰੇ। ਇੰਡੀਆ ਦੇ ਲੋਕਾਂ ਬਾਰੇ ਤੇ ਉਨ੍ਹਾਂ ਦੇ ਕਿਸੇ ਘੋਲ ਬਾਰੇ। ਮੈਨੂੰ ਤਾਂ ਇਹ ਨਈਂ ਪਤਾ ਲੱਗਦਾ ਪਈ ਇਹ ਕਿਹੜੇ ਲੋਕਾਂ ਦੀ ਗੱਲ ਕਰਦੇ ਆ, ਜਿਹਨਾਂ ਨੂੰ ਇੱਲ ਦਾ ਨਾਂ ਕੁੱਕੜ ਨਈਂ ਆਉਂਦਾ? ਉਏ ਭੜੂਓ ਇੰਡੀਆ ਦੇ ਲੋਕੀਂ ਉਹ ਸਨ ਜਿਹਨਾਂ ਨੇ ਉਨ੍ਹਾਂ ਜ਼ਮਾਨਿਆਂ ਵਿੱਚ ਵਲੈਤਾਂ ਪਾਸ ਕੀਤੀਆਂ, ਵਕਾਲਤਾਂ ਪਾਸ ਕੀਤੀਆਂ ਤੇ ਹਾਕਮ ਦੀ ਰਗ ਰਗ ਤੋਂ ਜਾਣੂ ਹੋ ਕੇ ਬੜੇ ਪੀਸਫੁੱਲ ਤਰੀਕੇ ਨਾਲ ਆਜ਼ਾਦੀ ਲਈ।"

ਸੰਗਤ ਵਿੱਚ ਬੇਚੈਨੀ ਬਹੁਤ ਵੱਧ ਗਈ ਸੀ। ਲੋਕਾਂ ਦੀਆਂ ਕਈ ਆਵਾਜ਼ਾਂ ਸਰਦਾਰ ਸਾਹਿਬ ਦੀ ਸਪੀਕਰ ਰਾਹੀਂ ਆ ਰਹੀ ਭਾਰੀ ਆਵਾਜ਼ ਥੱਲੇ ਦੱਬੀਆਂ ਜਾ ਰਹੀਆਂ ਸਨ।

ਹੁਣ ਸੰਗਤ ਵਿੱਚੋਂ ਇੱਕ ਜਣੇ ਨੇ ਉੱਠ ਕੇ ਬਾਂਹ ਉੱਚੀ ਕਰਕੇ ਕਿਹਾ, "ਅਸੀਂ ਇਹ ਬਕਵਾਸ ਨਹੀਂ ਸੁਣਨਾ ਚਾਹੁੰਦੇ। ਇਹ ਬਕਵਾਸ ਬੰਦ ਹੋਣੀ ਚਾਹੀਦੀ ਹੈ।"

ਸਰਦਾਰ ਸਾਹਿਬ ਹੋਰੀਂ ਆਪਣੇ ਭਾਸ਼ਣ ਨੂੰ ਭੰਗ ਹੁੰਦਿਆਂ ਦੇਖ ਗੁੱਸੇ ਨਾਲ ਲਾਲ ਹੋ ਗਏ। ਉਨ੍ਹਾਂ ਰੋਹ ਵਿੱਚ ਆ ਕੇ ਕਹਿਣਾ ਸ਼ੁਰੂ ਕੀਤਾ, "ਦੇਖੋ ਉਏ ਇਹ ਕੱਲ੍ਹ ਦੇ ਛੋਕਰਿਆਂ

ਦੀ ਇਨੀ ਹਿੰਮਤ। ਇਹਨਾਂ ਨੂੰ ਪਤਾ ਨਹੀਂ ਅਸੀਂ ਕੌਣ ਹੁੰਨੇ ਆਂ। ਪਤੈ ਮੇਰੇ ਡੈਡੀ ਹੋਰੀਂ ਕਿੰਨਾ ਪੈਸਾ ਖਰਚਿਆ ਇਹਨਾਂ ਗੁਰਦੁਆਰਿਆਂ 'ਤੇ। ਤੁਸੀਂ ਆ ਕੇ ਲੱਗੇ ਆਂ ਦੱਸਣ ਬਕਵਾਸ ਨਹੀਂ ਸੁਣਨੀ...।"

ਖੜ੍ਹੀ ਹੋ ਚੁੱਕੀ ਸੰਗਤ ਵਿੱਚ ਇੱਕ ਸਿਆਣੀ ਉਮਰ ਦਾ ਬੰਦਾ ਕਹਿ ਰਿਹਾ ਸੀ, "ਉਹ ਪਤਾ ਤੇਰੇ ਡੈਡੀ ਦਾ ਉਹਨੇ ਸਾਰੀ ਉਮਰ ਇੱਥੇ ਇੱਕ ਟੁੱਟੀ ਜਿਹੀ ਗੋਰੀ ਕਰ ਰੱਖੀ ਤੇ ਮਰਨ ਲੱਗੇ ਨੇ ਤੈਨੂੰ ਤਾਂ ਤੇਰੀ ਮਾਂ ਨੂੰ ਇੱਥੇ ਸੱਦਿਆ ਸੀ। ਹੁਣ ਲੱਗੈ ਆ ਕੇ ਬੁੜ੍ਹੇ ਦੀਆਂ ਸਿਫਤਾਂ ਕਰਨ।"

ਸਰਦਾਰ ਸਾਹਿਬ ਹੋਰਾਂ ਦੀ ਆਵਾਜ਼ ਹੁਣ ਰੌਲੇ ਵਿੱਚ ਗੁਆਚ ਰਹੀ ਸੀ। ਉਨ੍ਹਾਂ ਦੇ ਆਸੀਂ ਪਾਸੀਂ ਝੁਰਮਟ ਪਾਈ ਖੜ੍ਹੇ ਪ੍ਰਬੰਧਕ ਸੱਜਣ ਗੁੱਸੇ ਤੇ ਰੋਅਬ ਨਾਲ ਹੱਥ ਮਾਰ ਮਾਰ ਕੇ ਕਹਿ ਰਹੇ ਸਨ, "ਸਭ ਆਪੋ ਆਪਣੀ ਜਗ੍ਹਾ ਬੈਠ ਜਾਓ ਨਹੀਂ ਤਾਂ ਬਾਹਰ ਕੱਢ ਦਿੱਤੇ ਜਾਓਗੇ।"

ਕੋਈ ਕਹਿ ਰਿਹਾ ਸੀ ਪੁਲਸ ਨੂੰ ਫੋਨ ਕਰੋ।

ਗ੍ਰੰਥੀ ਜੀ ਹੋਰੀਂ ਮਾਈਕ ਹੱਥ ਵਿੱਚ ਫੜ੍ਹ ਕੇ ਸੰਗਤ ਤੋਂ ਚੁੱਪ ਦਾ ਦਾਨ ਮੰਗਣ ਲੱਗੇ।

ਸਰਦਾਰ ਸਾਹਿਬ ਜੀ ਹੋਰੀਂ ਤੇ ਉਨ੍ਹਾਂ ਦੇ ਪ੍ਰਬੰਧਕ ਸਾਥੀ ਆਏ ਹੋਏ ਪਰਾਹੁਣੇ ਨੂੰ, ਜਿਹੜੇ ਅਜੇ ਵੀ ਪੂਰੇ ਮੂੰਹ 'ਤੇ ਮੁਸਕਰਾਹਟ ਖਿਲਾਰੀ ਲੋਕਾਂ ਨੂੰ ਵੰਡ ਰਹੇ ਸਨ, ਨਾਲ ਲੈ ਕੇ ਗੁਰਦੁਆਰੇ ਦੇ ਪਿਛਲੇ ਦਰਵਾਜ਼ੇ ਰਾਹੀਂ ਬਾਹਰ ਨਿਕਲ ਗਏ। ਥੋੜ੍ਹੇ ਚਿਰ ਬਾਅਦ ਚਾਮ੍ਹਲਿਆਂ ਨਿਆਣਿਆਂ ਵਾਂਗ ਚੀਕਾਂ ਮਾਰਦੀਆਂ ਕੁਝ ਕਾਰਾਂ ਆਈਆਂ ਤੇ ਗੁਰਦੁਆਰੇ ਸ਼ਾਂਤੀ ਪਸਰ ਗਈ।



# ਇੰਡੀਅਨ

ਪਰਮਿੰਦਰ ਹਸਪਤਾਲੋਂ ਮੁੜਿਆ ਤਾਂ ਕੁਲਵੀਰ ਬਿਨਾਂ ਘਰ ਸੁੰਨਾ ਸੁੰਨਾ ਜਾਪਿਆ। ਉਹਨੇ ਫਰਿੱਜ ਵਿੱਚੋਂ ਬੀਅਰ ਦੀ ਬੋਤਲ ਕੱਢ ਕੇ ਖੋਹਲੀ ਤੇ ਬਹਿਣ ਵਾਲੇ ਕਮਰੇ ਵਿੱਚ ਟੀ ਵੀ ਲਾ ਕੇ ਬੈਠ ਗਿਆ। ਕੁਲਵੀਰ ਦਾ ਨਿੱਖਰ ਕੇ ਹੋਰ ਵੀ ਸੋਹਣਾ ਹੋ ਗਿਆ ਚਿਹਰਾ ਉਹਨੂੰ ਮੁੜ ਮੁੜ ਚੇਤੇ ਆ ਰਿਹਾ ਸੀ। ਕੁਲਵੀਰ ਦੇ ਨਾਲ ਕੱਪੜਿਆਂ ਵਿੱਚ ਲਪੇਟੀ ਪਈ ਉਹ ਚਿੜੀ ਦੇ ਬੋਟ ਵਰਗੀ ਛੋਟੀ ਜਿਹੀ ਜਿੰਦ ਉਹਨੂੰ ਆਪਣੇ ਹੀ ਸਰੀਰ ਦਾ ਅੰਗ ਜਾਪੀ। ਬੱਚੇ ਦੀ ਬਰੀਕ ਬਰੀਕ ਰੋਣ ਦੀ ਆਵਾਜ਼ ਜਿਵੇਂ ਕੋਈ ਬਹੁਤ ਹੀ ਮਿੱਠਾ ਤੇ ਜਜ਼ਬਿਆਂ ਨੂੰ ਛੇੜ ਦੇਣ ਵਾਲਾ ਸੰਗੀਤ ਹੋਵੇ। ਇਹ ਅਜੀਬ ਖੁਸ਼ੀ ਤੇ ਪਿਓ ਹੋਣ ਦਾ ਅਹਿਸਾਸ ਉਹਨੂੰ ਪਹਿਲੀ ਵਾਰੀ ਹੋਇਆ, ਭਾਵੇਂ ਉਹ ਪਹਿਲਾਂ ਵੀ ਇੱਕ ਵਾਰੀ ਪਿਓ ਬਣਿਆਂ ਸੀ।

ਕੋਲ ਪਏ ਫੋਨ ਦੀ ਘੰਟੀ ਵੱਜੀ। ਉਹਦਾ ਦੋਸਤ ਪਿਆਰਾ ਉਹਨੂੰ ਵਧਾਈਆਂ ਦੇ ਰਿਹਾ ਸੀ। ਪਰਮਿੰਦਰ ਜਵਾਬ ਵਿੱਚ ਕਹਿ ਰਿਹਾ ਸੀ, "ਵਧਾਈਆਂ, ਤੈਨੂੰ ਵੀ ਨਾਲ ਈ ਆ – ਹੈਂ ਚਲੋ ਔਂ ਰੈਟ ਆ – ਹਾਂ ਮੁੰਡਾ ਹੋ ਜਾਂਦਾ ਤਾਂ ਵਧੀਆ ਸੀ – ਹੈਂ, ਆ ਜਾ ਦਰਾਮ ਵਥੇਰਾ, ਦਰਾਮ ਸਾਲਿਆ ਹੋਰ ਨਾ ਲਿਆ ਹੋਊ – ਔਂ ਰੈਟ ਜੇ ਕਹੇਂ ਤਾਂ ਮੈਂ ਆ ਜਾਨਾਂ – ਯਾ ਓਕੇਅ ਮੈਂ ਰਾਹ ਵਿੱਚੋਂ ਲਿਕਰ ਸਟੋਰੋਂ ਹੁੰਦਾ ਆਊਂਗਾ – ਹੈਂ ਓਕੇਅ ਫੇਰ।" ਉਹਨੇ ਰਸੀਵਰ ਰੱਖ ਦਿੱਤਾ। ਟੀ ਵੀ ਬੰਦ ਕੀਤੀ, ਜੁੱਤੀ ਪਾਈ ਤੇ ਜੈਕਟ ਚੁੱਕ ਕੇ ਬਾਹਰ ਨਿਕਲ ਗਿਆ।

– ਪਰਮਿੰਦਰ ਪੰਜ ਸਾਲ ਪਹਿਲਾਂ ਕਨੇਡਾ ਆਇਆ ਸੀ। ਕਾਲਜ ਦੀ ਪੜ੍ਹਾਈ ਪਹਿਲੇ ਸਾਲ ਹੀ ਛੱਡ ਜਦੋਂ ਉਹਨੇ ਕਨੇਡਾ ਆਉਣ ਦਾ ਫੈਸਲਾ ਕੀਤਾ ਤਾਂ ਘਰਦਿਆਂ ਖੁਸ਼ੀ ਖੁਸ਼ੀ ਮੰਨ ਲਿਆ। ਉਂਝ ਵੀ ਉਹ ਪੜ੍ਹਨ ਨਾਲੋਂ ਅਵਾਰਾਗਰਦੀ ਵੱਧ ਕਰਦਾ ਸੀ। ਉਨ੍ਹਾਂ ਦਾ ਕੰਮ ਚੰਗਾ ਸੀ। ਪੈਸੇ ਦੇ ਜ਼ੋਰ ਦਿਨਾਂ ਵਿੱਚ ਹੀ ਪਾਸਪੋਰਟ ਬਣਵਾ ਉਹ ਕਨੇਡਾ ਆ ਉਤਰਿਆ। ਉਨ੍ਹਾਂ ਦੇ ਪਿੰਡ ਦੇ ਚਰਨ ਹੋਰੀਂ ਤਿੰਨੋਂ ਭਰਾ ਚੰਗਾ ਖਾਂਦੇ ਪੀਂਦੇ ਬੰਦੇ ਸਨ। ਚਰਨਾ ਪਰਮਿੰਦਰ ਦੇ ਪਿਓ ਦਾ ਜਵਾਨੀ ਵੇਲੇ ਦਾ ਆੜੀ ਸੀ। ਪਰਮਿੰਦਰ ਆਉਂਦਾ ਹੀ ਉਨ੍ਹਾਂ ਦੇ ਟਿਕ ਗਿਆ। ਉਹਦਾ ਪਿਓ ਪਿੰਡ ਚਰਨੇ ਦੇ ਘਰਦਿਆਂ ਨੂੰ ਪੈਸੇ ਦੇ ਦਿੰਦਾ ਤੇ ਉਸ ਦੇ ਵੱਟੇ ਉਹ ਪਰਮਿੰਦਰ ਨੂੰ ਖਰਚ ਦੇ ਦਿੰਦੇ।

ਪਰਮਿੰਦਰ ਵਿਜ਼ਿਟਰ ਸੀ। ਇਮੀਗਰੇਸ਼ਨ ਲੈਣ ਲਈ ਉਹਦੇ ਕੋਲੋਂ ਪੰਜਾਹ ਨੰਬਰ ਨਹੀਂ ਸਨ ਬਣ ਰਹੇ। ਉਹਨੇ ਵਕੀਲ ਵੀ ਵਧੀਆ ਕੀਤਾ ਹੋਇਆ ਸੀ ਪਰ ਕੰਮ ਬਣਦਾ ਨਜ਼ਰ ਨਹੀ ਸੀ ਆ ਰਿਹਾ। ਤੇ ਪਰਮਿੰਦਰ ਅਜਨਬੀ ਸ਼ਹਿਰ ਵਿੱਚ ਅਵਾਰਾਗਰਦੀ ਕਰਦਾ ਦਿਨ ਕੱਟ ਰਿਹਾ ਸੀ।

ਚਰਨੇ ਹੋਰਾਂ ਦੇ ਗੁਆਂਢ ਕਨੇਡੀਅਨ ਇੰਡੀਅਨ ਰਹਿੰਦੇ ਸਨ। ਸਿਆਣੀ ਉਮਰ ਦਾ ਗੋਰਡਨ ਚਰਨੇ ਹੋਰਾਂ ਦੀ ਮਿੱਲ ਵਿੱਚ ਹੀ ਕੰਮ ਕਰਦਾ ਸੀ। ਗੋਰਡਨ ਦਾ ਛੋਟਾ ਭਰਾ ਜਿਹੜਾ ਰੀਜ਼ਰਵ ਵਿੱਚ ਹੀ ਰਹਿੰਦਾ ਸੀ ਕਦੀ ਕਦੀ ਉਹਦੇ ਕੋਲ ਥੋੜ੍ਹਾ ਬਹੁਤਾ ਚਿਰ ਰਹਿ ਜਾਂਦਾ। ਇਸ ਵਾਰੀ ਜਦੋਂ ਉਹ ਆਇਆ ਤਾਂ ਉਹਦੇ ਨਾਲ ਉਹਦੀ ਅਠਾਰਾਂ ਕੁ ਸਾਲਾਂ ਦੀ ਕੁੜੀ ਸੈਰ੍ਹਾ ਵੀ ਸੀ।

ਸੈਰ੍ਹਾ ਦੇ ਵਾਲ ਗੂਹੜੇ ਕਾਲ਼ੇ ਸਨ, ਨੱਕ ਤੇ ਬੁੱਲ ਮੋਟੇ ਮੋਟੇ ਤੇ ਅੱਖਾਂ ਵੀ ਕਾਲ਼ੀਆਂ ਸਨ। ਦੇਖਣ ਨੂੰ ਉਹ ਏਨੀ ਸੋਹਣੀ ਨਾ ਜਾਪਦੀ ਪਰ ਉਹਦੀਆਂ ਅੱਖਾਂ ਵਿੱਚ ਇੱਕ ਅਜੀਬ ਕਿਸਮ ਦੀ ਖਿੱਚ ਸੀ। ਜਿਸ ਦਿਨ ਦੀ ਉਹ ਗੁਆਂਢ ਆਈ ਸੀ ਪਰਮਿੰਦਰ ਆਨੇ ਬਹਾਨੇ ਉਹਨੂੰ ਤਾੜ ਰਿਹਾ ਸੀ। ਪਹਿਲਾਂ ਤਾਂ ਉਹਦਾ ਡਰਦੇ ਦਾ ਉਹਦੇ ਨਾਲ ਗਲਬਾਤ ਕਰਨ ਦਾ ਹੌਂਸਲਾ ਨਾ ਪਿਆ। ਪਰ ਇੱਕ ਦਿਨ ਉਹਨੇ ਸੈਰ੍ਹਾ ਨੂੰ ਆਪਣੀ ਵੱਲ ਦੇਖਦਿਆਂ ਦੇਖਿਆ ਤਾਂ ਦਿਲ ਤਕੜਾ ਕਰਕੇ ਉਹਦੇ ਨਾਲ ਗੱਲੀਂ ਜਾ ਲੱਗਾ। ਪਰਮਿੰਦਰ ਦੀ ਟੁੱਟੀ ਫੁੱਟੀ ਅੰਗਰੇਜ਼ੀ ਤੇ ਕਾਲਜ ਵਿੱਚ ਕੀਤੀ ਅਵਾਰਾਗਰਦੀ ਉਹਦੇ ਕੰਮ ਆਈ। ਉਹਨੇ ਹਰ ਕਿਸਮ ਦਾ ਝੂਠ ਬੋਲ ਕੇ ਸੈਰ੍ਹਾ ਨਾਲ ਦੋਸਤੀ ਵਧਾ ਲਈ। ਦੋ ਤਿੰਨ ਵਾਰ ਉਹ ਇਕੱਠੇ ਸ਼ੋਅ ਦੇਖ ਆਏ।

ਚਰਨ ਦੇ ਛੋਟੇ ਭਰਾ ਮੀਤੂ ਨੇ ਇੱਕ ਦਿਨ ਪਰਮਿੰਦਰ ਨੂੰ ਟਕੋਰ ਲਾਉਂਦਿਆਂ ਕਿਹਾ, ‘‘ਕੱਲਾ ਈ ਨਾ ਖਾਈ ਜਾਈਂ, ਭੌਰਾ ਸਨੂੰ ਵੀ ਖੁਆ ਛੱਡੀਂ। ਤੈਨੂੰ ਤਾਂ ਬਾਤ ਆਉਂਦੀ ਆ ਕੋਈ ਹੋਰ ਅੜਾ ਲਏਂਗਾ। ਅਸੀਂ ਤਾਂ ਰਹਿੰਦ ਖੂੰਹਦ ਹੀ ਛੱਕਣ ਵਾਲੇ ਆਂ।’’ ਪਰਮਿੰਦਰ ਨੇ ਹੱਸ ਕੇ ਗੱਲ ਟਾਲ ਦਿੱਤੀ।

ਕੋਲ ਬੈਠੇ ਚਰਨੇ ਨੇ ਉਹਨੂੰ ਸੁਲਾਹ ਦਿੱਤੀ, ‘‘ਜੇ ਮੇਰੀ ਮੰਨੇ ਤਾਂ ਇਹਨੂੰ ਇੰਡੀਅਨ ਨੂੰ ਮੰਨਾ ਲੈ ਫਰੀਅ ਹੋ ਜਾਵੇਂਗਾ। ਇਹਦਾ ਪਿਓ ਮੇਰਾ ਫਰਿੰਡ ਆ, ਉਹਨੂੰ ਮੈਂ ਆਪੇ ਮੰਨਾ ਲਊਂ।’’

‘‘ਦੇਖ ਸਹੀ ਵੀਰਿਆ ਇਰਾਦਾ ਤਾਂ ਆਪਣਾ ਵੀ ਇਹੀ ਆ। ਇਸੇ ਕਰਕੇ ਤਾਂ ਸ਼ਰੀਫ ਬਣ ਕੇ ਰੋਜ਼ ਨਾਲ ਲਈ ਫਿਰਦਾਂ’’, ਪਰਮਿੰਦਰ ਨੇ ਬੜੇ ਰਾਜ਼ ਭਰੇ ਅੰਦਾਜ਼ ਵਿੱਚ ਦੱਸਿਆ।

ਸੈਰ੍ਹਾ ਸ਼ਹਿਰ ਬਹੁਤ ਘੱਟ ਰਹੀ ਸੀ। ਬਹੁਤਾ ਸਮਾਂ ਰੀਜ਼ਰਵ ਵਿੱਚ ਰਹਿਣ ਕਰਕੇ ਸ਼ਹਿਰ ਦੀ ਧੋਖਿਆਂ ਭਰੀ ਜ਼ਿੰਦਗੀ ਦਾ ਉਹਨੂੰ ਗਿਆਨ ਨਹੀਂ ਸੀ। ਉਹਦੀਆਂ ਆਦਤਾਂ ਬੜੀਆਂ ਅਜੀਬ ਤੇ ਭੋਲੀਆਂ ਸਨ। ਉਹਨੂੰ ਹਰ ਕੋਈ ਚੰਗਾ ਲੱਗਦਾ। ਪਰਮਿੰਦਰ ਇੱਕ ਦਿਨ ਮੌਕਾ ਤਾੜ ਕੇ ਉਹਦੇ ਨਾਲ ਪਿਆਰ ਮੁਹੱਬਤ ਦੀਆਂ ਗੱਲਾਂ ਕਰਨ ਲੱਗਾ ਤਾਂ ਉਹਨੇ ਬੜੇ ਭੋਲੇਪਨ ਨਾਲ ਕਿਹਾ ਕਿ ਉਹ ਪਿਆਰ ਕਰਨ ਤੋਂ ਡਰਦੀ ਸੀ।

ਉਹਨੇ ਪਰਮਿੰਦਰ ਨੂੰ ਆਪਣੀ ਵੱਡੀ ਭੈਣ ਬਾਰੇ ਦੱਸਿਆ, ‘‘ਮੇਰੀ ਵੱਡੀ ਭੈਣ ਰੀਟਾ - ਬਹੁਤ ਚੰਗੀ ਸੀ ਉਹ - ਸਿਆਣੀ ਵੀ ਬਹੁਤ ਸੀ - ਮੈਨੂੰ ਬਹੁਤ ਪਿਆਰ ਕਰਦੀ ਸੀ - ਇੱਕ ਮੁੰਡਾ ਜਾਰਜ, ਗੋਰਾ ਸੀ ਉਹ - ਮੇਰੇ ਭਰਾ ਜੇਮੀ ਨਾਲ ਸਾਡੀ ਰੀਜ਼ਰਵ ਵਿੱਚ ਆਉਂਦਾ ਹੁੰਦਾ ਸੀ - ਮੇਰੀ ਭੈਣ ਉਹਨੂੰ ਪਸੰਦ ਕਰਦੀ ਸੀ - ਉਹ ਤਾਂ ਉਹਨੂੰ ਪਿਆਰ ਵੀ ਕਰਦੀ ਸੀ - ਮੇਰਾ ਡੈਡੀ ਜਾਰਜ ਨੂੰ ਚੰਗਾ ਨਹੀਂ ਸੀ ਸਮਝਦਾ - ਪਰ ਰੀਟਾ ਜੁਆਨ ਸੀ - ਪੂਰੇ ਅਠਾਰਾਂ ਦੀ ਸੀ ਉਹ ਵੀ ਉਦੋਂ - ਮੰਨੀ ਨਾ - ਜਾਰਜ ਨਾਲ ਰੀਜ਼ਰਵ ਵਿੱਚੋਂ ਚਲੇ ਗਈ - ਜਾਣ ਤੋਂ

ਪਹਿਲਾਂ ਮੈਨੂੰ ਘੁੱਟ ਕੇ ਜੱਫੀ ਪਾ ਕੇ ਮਿਲੀ ਸੀ – ਮੈਂ ਰੋਈ ਸੀ – ਉਹ ਵੀ ਰੋਈ ਸੀ – ਜਾਰਜ ਦੀ ਕਾਰ 'ਚ ਬਹਿ ਕੇ ਕਹਿਣ ਲੱਗੀ: ਡੈਡੀ ਦਾ ਖਿਆਲ ਰੱਖੀਂ, ਮੈਂ ਤੈਨੂੰ ਲਿਖਾਂਗੀ – ਡੇੜ ਸਾਲ ਬਾਅਦ ਉਹ ਮੁੜ ਕੇ ਆਈ ਸੀ – ਦੋ ਮਹੀਨਿਆਂ ਦੀ ਬੇਬੀ ਸੀ ਉਹਦੇ ਕੋਲ – ਜਾਰਜ ਉਹਨੂੰ ਛੱਡ ਕੇ ਪਤਾ ਨਹੀਂ ਕਿੱਥੇ ਚਲਾ ਗਿਆ ਸੀ – ਹੁਣ ਤਾਂ ਰੀਟਾ ਦਾ ਵੀ ਪਤਾ ਨਹੀਂ ਕਿੱਥੇ ਗਈ – ਉਹਦਾ ਛੋਟਾ ਜਿਹਾ ਮੁੰਡਾ ਬਹੁਤ ਸੋਹਣਾ ਸੀ'', ਸੈਰ੍ਹਾ ਜਿਵੇਂ ਸੁਪਨੇ 'ਚੋਂ ਬੋਲ ਰਹੀ ਹੋਵੇ।

ਪਰਮਿੰਦਰ ਕਈ ਵਾਰੀ ਸੈਰ੍ਹਾ ਦੀਆਂ ਭੋਲੀਆਂ ਗੱਲਾਂ ਸੁਣ ਸੁਣ ਅੱਕ ਵੀ ਜਾਂਦਾ। ਪਰ ਉਪਰੋਂ ਪੂਰੀ ਦਿਲਚਸਪੀ ਦਿਖਾਉਂਦਾ। ਸੈਰ੍ਹਾ ਨੂੰ ਹੌਲੀ ਹੌਲੀ ਆਪਣੇ ਜਾਲ ਵਿੱਚ ਫਸਾ ਕੇ ਇੱਕ ਦਿਨ ਉਹਨੇ ਚਰਨੇ ਨੂੰ ਜੇਤੂਆਂ ਵਾਂਗ ਕਿਹਾ, ''ਲੈ ਬਈ ਵੀਰਿਆ, ਆਪਾਂ ਤਾਂ ਲਈ ਆ ਠਰਾਅ ਹੁਣ ਤੂੰ ਬੁੜੇ ਨੂੰ ਕਹਿ ਕੇ ਸਾਡਾ ਕੰਡਾ ਕੱਢ।''

ਆਪਣੀਆਂ ਚਲਾਕੀਆਂ ਤੇ ਚਰਨੇ ਦੇ ਸਹਾਰੇ ਨਾਲ ਪਰਮਿੰਦਰ ਫਰੀਅ ਹੋ ਕੇ ਕੰਮ 'ਤੇ ਲੱਗ ਗਿਆ। ਸੈਰ੍ਹਾ ਤੇ ਉਹ ਇਕੱਠੇ ਇੱਕ ਛੋਟਾ ਜਿਹਾ ਘਰ ਕਿਰਾਏ 'ਤੇ ਲੈ ਕੇ ਰਹਿਣ ਲੱਗੇ।

ਸੈਰ੍ਹਾ ਸ਼ਰਾਬ ਬੀਅਰ ਜਾਂ ਸਿਗਰਟ ਕੁਝ ਵੀ ਨਹੀਂ ਸੀ ਪੀਂਦੀ। ਉਹਦੀਆਂ ਬਹੁਤੀਆਂ ਆਦਤਾਂ ਪੰਜਾਬੀ ਕੁੜੀਆਂ ਵਰਗੀਆਂ ਸਨ। ਉਹ ਪਰਮਿੰਦਰ ਦਾ ਪੂਰਾ ਪੂਰਾ ਖਿਆਲ ਰੱਖਦੀ। ਉਹਦੇ ਲਈ ਖਾਣਾ ਬਣਾਉਂਦੀ, ਕੱਪੜੇ ਧੋਂਦੀ ਤੇ ਸੱਭ ਤੋਂ ਵੱਧ ਉਹ ਉਹਨੂੰ ਆਪਣਾ ਸਮੁੱਚਾ ਪਿਆਰ ਦਿੰਦੀ। ਪਰ ਪਰਮਿੰਦਰ ਨੂੰ ਇਸ ਸੱਭ ਕਾਸੇ ਨਾਲ ਕੋਈ ਮਤਲਬ ਨਹੀਂ ਸੀ। ਉਹ ਤਾਂ ਮੌਕੇ ਦੀ ਭਾਲ ਵਿੱਚ ਸੀ ਕਿ ਕਦੋਂ ਉਹਦੇ ਕੋਲੋਂ ਪਿੱਛਾ ਛੁਡਾਵੇ।

ਸੈਰ੍ਹਾ ਦੋ ਕੁ ਹਫਤਿਆਂ ਲਈ ਆਪਣੇ ਪਿਉ ਨੂੰ ਮਿਲਣ ਰੀਜ਼ਰਵ ਨੂੰ ਚਲੇ ਗਈ। ਉਹਦਾ ਪਿਉ ਕੁਝ ਬੀਮਾਰ ਸੀ, ਉਹਦੀ ਦੇਖ ਭਾਲ ਕਰਦੀ ਉਹ ਮਹੀਨਾ ਲਾ ਆਈ। ਪਰਮਿੰਦਰ ਨੂੰ ਬਹਾਨਾ ਮਿਲ ਗਿਆ। ਉਹਨੇ ਸੈਰ੍ਹਾ ਨੂੰ ਕਿਹਾ ਕਿ ਉਹ ਵੀ ਹੋਰ 'ਇੰਡੀਅਨ' ਔਰਤਾਂ ਵਾਂਗ ਸ਼ਰਾਬ ਪੀਂਦੀ ਅਤੇ ਆਦਮੀਆਂ ਨਾਲ ਫਿਰਦੀ ਰਹੀ ਸੀ। ਉਹਨੇ ਸੈਰ੍ਹਾ ਨੂੰ ਇੱਕ ਰਾਤ ਸ਼ਰਾਬ ਪੀ ਕੇ ਕੁੱਟਿਆ ਵੀ। ਸੈਰ੍ਹਾ ਮੁੜ ਆਪਣੇ ਪਿਉ ਕੋਲ ਚਲੇ ਗਈ।

ਦੂਜੇ ਸਿਆਲ ਸੈਰ੍ਹਾ ਆਪਣੇ ਪਿਉ ਨਾਲ ਆਪਣੇ ਚਾਚੇ ਨੂੰ ਮਿਲਣ ਆਈ। ਪਰਮਿੰਦਰ ਨੇ ਉਹਨੂੰ ਮੰਨਾ ਕੇ ਫਿਰ ਆਪਣੇ ਨਾਲ ਰੱਖ ਲਿਆ। ਉਹ ਹੁਣ ਪਹਿਲਾਂ ਨਾਲੋਂ ਕਾਫੀ ਬਦਲ ਚੁੱਕੀ ਸੀ। ਬੜੀ ਲਾ-ਪਰਵਾਹ ਜਿਹੀ। ਬੀਅਰ, ਸ਼ਰਾਬ ਜੋ ਵੀ ਮਿਲੇ ਪੀ ਲੈਂਦੀ। ਪਰਮਿੰਦਰ ਨੂੰ ਉਹਦੇ ਵਿੱਚ ਆਈ ਤਬਦੀਲੀ ਬੜੀ ਫਾਇਦੇਮੰਦ ਗੱਲ ਜਾਪੀ। ਉਹਨੇ ਵਕੀਲ ਨਾਲ ਮਿਲ ਕੇ ਤਲਾਕ ਦੇ ਪੇਪਰ ਪਹਿਲਾਂ ਹੀ ਤਿਆਰ ਕੀਤੇ ਹੋਏ ਸਨ। ਛੇਤੀ ਹੀ ਆਪਣੀ ਚਲਾਕੀ ਦੇ ਸਹਾਰੇ ਉਹਨੇ ਸੈਰ੍ਹਾ ਕੋਲੋਂ ਉਨ੍ਹਾਂ ਪੇਪਰਾਂ 'ਤੇ ਦਸਤਖਤ ਕਰਾ ਲਏ।

ਤਲਾਕ ਦਾ ਕੰਮ ਹੋਣ ਬਾਅਦ ਪਰਮਿੰਦਰ ਨੇ ਦਿਨਾਂ ਵਿੱਚ ਹੀ ਸੈਰ੍ਹਾ ਤੋਂ ਪਿੱਛਾ ਛੁਡਾ ਲਿਆ। ਉਹਦੇ ਇਸ ਫੁਰਤੀ ਨਾਲ ਸੈਰ੍ਹਾ ਨੂੰ ਖਿਸਕਾਣ ਦਾ ਇੱਕ ਕਾਰਨ ਇਹ ਵੀ ਸੀ ਕਿ ਸੈਰ੍ਹਾ ਨੂੰ ਬੱਚਾ ਠਹਿਰ ਗਿਆ ਸੀ। ਜਦੋਂ ਉਨ੍ਹਾਂ ਦਾ ਵਿਆਹ ਹੋਇਆ ਸੀ ਤਾਂ ਸੈਰ੍ਹਾ ਬੜੇ ਖਿਆਲ ਨਾਲ ਬਰਥ-ਕੰਟਰੋਲ ਦੀਆਂ ਗੋਲ਼ੀਆਂ ਖਾਂਦੀ ਰਹੀ ਸੀ। ਪਰ ਹੁਣ ਉਹਨੂੰ ਇਸ ਕਿਸਮ ਦੀ ਕੋਈ ਪਰਵਾਹ ਜਾਂ ਖਿਆਲ ਹੀ ਨਹੀਂ ਸੀ।

ਪਰਮਿੰਦਰ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਉਹਨੇ ਸੈਰ੍ਹਾ ਨੂੰ ਰੀਜ਼ਰਵ ਵੱਲ ਜਾਂਦੀ ਇੱਕ ਬਸ ਵਿੱਚ ਬਿਠਾ ਦਿੱਤਾ। ਆਪ ਉਹ ਸ਼ਹਿਰ ਦੇ ਕਿਸੇ ਹੋਰ ਹਿੱਸੇ ਵਿੱਚ ਮਕਾਨ ਕਿਰਾਏ 'ਤੇ ਲੈ ਕੇ ਰਹਿਣ ਲੱਗ ਪਿਆ। ਸੈਰ੍ਹਾ ਜੇ ਉਹਨੂੰ ਭਾਲਣ ਦੀ ਕੋਸ਼ਸ਼ ਵੀ ਕਰਦੀ ਤਾਂ ਉਹਨੇ ਲੱਭਣਾ ਨਹੀਂ ਸੀ।

ਪਰਮਿੰਦਰ ਦੋ ਕੁ ਸਾਲ ਮਿੱਲ ਵਿੱਚ ਕੰਮ ਕਰਦਾ ਰਿਹਾ। ਜਦੋਂ ਹੱਥ ਵਿੱਚ ਗੁਜ਼ਾਰੇ ਜੋਗੇ ਪੈਸੇ ਹੋ ਗਏ ਤਾਂ ਦੇਸ ਜਾ ਕੇ ਵਿਆਹ ਕਰਾ ਆਇਆ। ਕੁਲਵੀਰ ਉਸ ਵਕਤ ਐਮ ਏ ਵਿੱਚ ਪੜ੍ਹਦੀ ਸੀ। ਪੜ੍ਹਾਈ ਵਿਚੇ ਛੱਡ ਕੇ ਉਹ ਕਨੇਡਾ ਆ ਗਈ। ਪਰਮਿੰਦਰ ਹੁਣ ਨਵੇਂ ਮਾਹੌਲ ਤੇ ਨਵੇਂ ਦੋਸਤਾਂ ਵਿੱਚ ਰਹਿ ਰਿਹਾ ਸੀ। ਪਿਆਰਾ ਉਸਦੇ ਨਵੇਂ ਦੋਸਤਾਂ ਵਿੱਚੋਂ ਉਸਦਾ ਸੱਭ ਤੋਂ ਵਧੀਆ ਦੋਸਤ ਸੀ। -

ਪਰਮਿੰਦਰ ਨੇ ਪਿਆਰੇ ਦਾ ਬੂਹਾ ਖੜਕਾਇਆ। ਅੰਦਰ ਲੰਘ ਕੇ ਉਹਨੇ ਸ਼ਰਾਬ ਦੀਆਂ ਬੋਤਲਾਂ ਵਾਲਾ ਬੈਗ ਪਿਆਰੇ ਨੂੰ ਫੜਾ ਦਿੱਤਾ।

"ਲਾਹ ਲੈ ਜੈਕਟ ਜਿਹੀ, ਭਾਈਆ ਅਜੇ ਸਵੇਰੇ ਬਣਿਆਂ ਮੂੰਹ ਤੇਰਾ ਹੁਣੇ ਬੁੜ੍ਹਾ ਹੋਇਆ ਲੱਗਦਾ", ਪਿਆਰੇ ਨੇ ਬੈਗ ਵਿੱਚੋਂ ਬੋਤਲਾਂ ਕੱਢਦੇ ਨੇ ਕਿਹਾ।

"ਵਿੱਚ ਕੀ ਪਾਉਣਾ, ਪਾਣੀ ਕਿ ਬੱਤਾ?", ਪਿਆਰੇ ਨੇ ਗਲਾਸ ਉਹਦੇ ਕੋਲ ਨੂੰ ਕਰਦੇ ਨੇ ਪੁੱਛਿਆ।

"ਠਹਿਰ ਜਾ ਦੋ ਮਿੰਟ, ਜਾਣਾ ਕਿਤੇ ਵੱਡਿਆ ਕਾਹਲਿਆ?" ਪਰਮਿੰਦਰ ਨੇ ਗਲਾਸ ਫੜਦਿਆਂ ਬੱਤੇ ਨੂੰ ਹੱਥ ਪਾਇਆ।

"ਸਿੱਟ ਲੈ ਅੰਦਰ ਐਵੇਂ ਰੁੱਸਿਆ ਜਿਹਾ ਮੂੰਹ ਬਣਾਈ ਫਿਰਦਾਂ, ਗਲਬਾਤ ਕਰਨ ਵਾਲਾ ਤਾਂ ਹੋ।"

"ਅੱਛਾ ਗੁਰੂ ਕੁਝ ਖਾਣ ਨੂੰ ਤਾਂ ਲਿਆ।"

"ਲੈ ਆਚਾਰ ਦੀ ਫਾੜੀ ਪਾ ਲੈ ਮੂੰਹ 'ਚ ਖਾਣ ਨੂੰ ਇੱਥੇ ਚੂੜੇ ਆਲੀ ਬੈਠੀ ਆ ਉਏ।"

"ਹੋਰ ਸੁਣਾ ਫੇਰ ਤੇਰਾ ਕੀ ਹਾਲ ਆ?" ਪਰਮਿੰਦਰ ਨੇ ਠੀਕ ਹੋ ਕੇ ਬੈਠਦਿਆਂ ਪੁੱਛਿਆ।

"ਹਾਲ ਚਾਲ ਔ ਰੈਟ ਆ - ਹਾਲ ਚਾਲ ਨੂੰ ਕੀ ਆ। ਜਿੰਦਣ ਦੀ ਪੈਰ 'ਤੇ ਸੱਟ ਲੱਗੀ ਆ ਰਾਮ ਨਾਲ ਕੰਪਨਸੇਸ਼ਨ ਠੋਕੀ ਜਾਨੇ ਆਂ ਮੁਖਤ ਦਾ", ਪਿਆਰਾ ਬੋਲਦਾ ਹੋਇਆ ਵੱਡੀ ਸਾਰੀ ਕੁਰਸੀ ਤੇ ਇੰਝ ਬੈਠਾ ਸੀ ਜਿਵੇਂ ਉੱਠ ਕੇ ਦੌੜਨਾ ਹੋਵੇ। ਪਹਿਲਾਂ ਉਹਦੇ ਗਲਬਾਤ ਦੇ ਅੰਦਾਜ਼ ਤੋਂ ਵੀ ਲੱਗਦਾ ਸੀ ਜਿਵੇਂ ਉਹ ਕਿਸੇ ਗੱਲ ਕਰਕੇ ਘਬਰਾਇਆ ਜਿਹਾ ਸੀ। "ਸਾਲ਼ਾ ਆਇਆ ਈ ਨਈਂ ਅਜੇ ਤੱਕ ਬਾਂਦਰ, ਮੈਨੂੰ ਕਹਿੰਦਾ ਸੀ ਅੱਧੇ ਘੰਟੇ ਤੱਕ ਆਇਆ", ਪਿਆਰੇ ਨੇ ਘੜੀ ਵੱਲ ਦੇਖਦਿਆਂ ਕਿਹਾ।

"ਕਿਹਨੂੰ ਉਡੀਕਣ ਡਿਹਾਂ ਏਨੀ ਬੇਸਬਰੀ ਨਾਲ?", ਪਰਮਿੰਦਰ ਨੇ ਸਵਾਲ ਕੀਤਾ।

"ਨੰਜੂ ਦਾ ਫੋਨ ਆਇਆ ਸੀ। ਕੱਲ੍ਹ ਵੀ ਕਹਿੰਦਾ ਸੀਗਾ ਆਊਂਗਾ ਪਰ ਆਇਆ ਨਹੀਂ। ਅੱਜ ਫੇਰ ਪਤਾ ਨਹੀਂ ਸਾਲ਼ੇ ਦਾ ਆਵੇ ਕਿ ਨਾ।" ਪਿਆਰਾ ਉੱਠ ਕੇ ਤਾਕੀ ਰਾਹੀਂ ਬਾਹਰ ਦੇਖਣ ਲੱਗ ਪਿਆ।

ਪਿਆਰੇ ਨੇ ਆਪਣੇ ਲਈ ਇੱਕ ਹੋਰ ਚੰਗਾ ਦਰਾਮ ਪਾਇਆ ਤੇ ਪਰਮਿੰਦਰ ਕੋਲ ਆਉਂਦਿਆਂ ਕਹਿਣ ਲੱਗਾ, "ਪਰਮਿੰਦਰ ਬਈ ਨੰਜੂ ਦਾ ਬੜਾ ਰੁਕ ਆਇਐ। ਇੱਕ ਇੰਡੀਅਨ ਜਿਹੀ ਟੱਕਰੀ ਆ ਉਹਨੂੰ ਉੱਧਰੋਂ ਪਰਿੰਸ ਜਾਰਜ ਵੱਲੋਂ ਲਿਆਇਆ ਕਿਤੋਂ - ਇੱਕ ਨਿੱਕਾ ਜਿਹਾ ਮੁੰਡਾ ਆ ਉਹਦੇ ਨਾਲ। ਸਾਲੀ ਪੂਰੀ ਹਿੰਦਣੀ ਲੱਗਦੀ ਆ - ਵਿਆਹ ਵੀ ਪਹਿਲਾਂ ਕਿਸੇ ਹਿੰਦੂ ਨਾਲ ਈ ਕਰਾਇਆ ਸੀ - ਅਗਲਾ ਫਰੀਅ ਹੋ ਕੇ ਲਾਂਭੇ ਹੋਇਆ - ਮੁੰਡਾ ਵੀ ਛੱਡ ਗਿਆ - ਬੜੇ ਚੰਗੇ ਸੁਭਾਅ ਦੀ ਦੱਸਦੇ ਆ - ਨੰਜੂ ਤਾਂ ਸੌਹਰਾ ਸਿਫਤਾਂ ਕਰਦਾ ਈ ਨਈਂ ਥੱਕਦਾ", ਪਿਆਰਾ ਨਸ਼ੇ ਦੀ ਲੋਰ 'ਚ ਸੁਆਦ ਨਾਲ ਦੱਸ ਰਿਹਾ ਸੀ।

ਪਰਮਿੰਦਰ ਚੁੱਪ ਕੀਤਾ ਸੁਣ ਰਿਹਾ ਸੀ। ਗੱਲ ਸੁਣ ਕੇ ਇੱਕ ਪਲ ਲਈ ਸੈਰ੍ਹਾ ਉਹਦੇ ਖਿਆਲ ਵਿੱਚ ਆਈ। ਪਰ ਉਹਨੇ ਇਸ ਖਿਆਲ ਨੂੰ ਅੰਦਰੇ ਹੀ 'ਕੋਈ ਹੋਰ ਹੋਊ ਹੋਰ ਥੋੜ੍ਹੀਆਂ ਨੇ ਹਿੰਦੂ ਫਰੀਅ ਕਰਾਏ ਸੀ', ਕਹਿ ਕੇ ਰੱਦ ਕਰ ਦਿੱਤਾ।

ਪਿਆਰਾ ਫੇਰ ਤਾਕੀ ਵਿੱਚੋਂ ਬਾਹਰ ਦੇਖ ਰਿਹਾ ਸੀ। ਘਰ ਅੱਗੇ ਇੱਕ ਕਾਰ ਰੁਕਦੀ ਦੇਖ ਕੇ ਉਹ ਖੁਸ਼ੀ ਵਿੱਚ ਟੱਪਿਆ। "ਆ ਤਾਂ ਗਿਆ ਬਈ, ਖਬਰੇ ਸਾਡੇ ਵੀ ਅੱਜ ਕਰਮ ਖੁੱਲ ਜਾਣ, ਇੰਡੀਅਨ ਵੀ ਨਾਲ ਈ ਆ।" ਉਹਨੇ ਪਰਮਿੰਦਰ ਨੂੰ ਖੁਸ਼ ਕਰਨ ਲਈ ਕਿਹਾ।

ਨੰਜੂ ਤੀਵੀਂ ਨੂੰ ਦਰਵਾਜ਼ੇ ਵਿੱਚੋਂ ਫੜ੍ਹ ਕੇ ਅੰਦਰ ਲਿਆਇਆ। ਉਨ੍ਹਾਂ ਦੇ ਪਿਛੇ ਇੱਕ ਛੋਟਾ ਜਿਹਾ ਮੁੰਡਾ ਵੀ ਸੀ।

"ਭਰਾਵਾ ਇਹਨੇ ਸਵੇਰੇ ਅੱਜ ਬੀਅਰ ਈ ਬਹੁਤ ਪੀ ਲਈ। ਸਹੁਰੀ ਆਉਂਦੀ ਈ ਨਹੀਂ ਸੀ", ਨੰਜੂ ਨੇ ਤੀਵੀਂ ਨੂੰ ਪਰਮਿੰਦਰ ਦੇ ਸਾਹਮਣੇ ਸੋਫੇ 'ਤੇ ਬਿਠਾਉਂਦਿਆਂ ਕਿਹਾ।

ਪਰਮਿੰਦਰ ਨੇ ਸ਼ਰਾਬ ਦਾ ਗਲਾਸ ਅੱਧੇ ਤੋਂ ਉੱਪਰ ਭਰਿਆ ਤੇ ਸੁੱਕੀ ਹੀ ਪੀ ਗਿਆ।

"ਲੈ ਫੜ੍ਹ ਪੁੱਤ ਕੁੱਕੀ, ਟੀ ਵੀ ਦੇਖਣੀ ਆ ਤੂੰ?" ਪਿਆਰਾ ਮੁੰਡੇ ਨੂੰ ਉਂਗਲੀ ਲਾਈ ਫਿਰਦਾ ਸੀ। ਮੁੰਡਾ ਉਤਾਂਹ ਨੂੰ ਸਿਰ ਚੁੱਕੀ ਚੁੱਪ ਚਾਪ ਪਿਆਰੇ ਵੱਲ ਦੇਖੀ ਜਾਂਦਾ ਸੀ।

ਮੁੰਡੇ ਨੇ ਪਾਸਾ ਘੁਮਾ ਕੇ ਪਰਮਿੰਦਰ ਵੱਲ ਉਸੇ ਤਰ੍ਹਾ ਡੌਰ ਭੌਰੀਆਂ ਅੱਖਾਂ ਨਾਲ ਦੇਖਿਆ। ਪਰਮਿੰਦਰ ਵੀ ਮੁੰਡੇ ਵੱਲ ਦੇਖਣੋਂ ਨਾ ਰਹਿ ਸਕਿਆ। ਮੁੰਡੇ ਦੀਆਂ ਖਾਲੀ ਤੇ ਉਦਾਸ ਅੱਖਾਂ ਵਿੱਚ ਉਹਨੂੰ ਇੱਕ ਅਜੀਬ ਜਿਹੀ ਖਿੱਚ ਜਾਪੀ, ਜੋ ਕਦੇ ਉਹਨੇ ਸੈਰ੍ਹਾ ਦੀਆਂ ਅੱਖਾਂ ਵਿੱਚ ਦੇਖੀ ਸੀ। ਉਹਦੀ ਨਵ ਜੰਮੀ ਕੁੜੀ ਦੀਆਂ ਛੋਟੀਆਂ ਛੋਟੀਆਂ ਕਾਲ਼ੀਆਂ ਅੱਖਾਂ ਵੀ ਉਹਦੇ ਜ਼ਿਹਨ 'ਚ ਆ ਟਕਰਾਈਆਂ। ਉਹਨੇ ਮੂੰਹ ਭਵਾ ਲਿਆ ਅਤੇ ਉੱਠ ਕੇ ਤੁਰ ਪਿਆ।

ਉਹਦਾ ਹੌਂਸਲਾ ਨਾ ਪਿਆ ਮੁੜ ਕੇ ਦੂਜੇ ਪਾਸੇ ਦੇਖਣ ਦਾ, ਜਿਥੇ ਪਿਆਰਾ ਸੋਫੇ 'ਤੇ ਪਈ 'ਇੰਡੀਅਨ' ਨੂੰ ਭੁੱਖਿਆਂ ਵਾਂਗ ਚੰਬੜ ਗਿਆ ਸੀ।



# ਜੱਟ ਦਾ ਪੁੱਤ

ਗੁਰਮੀਤ ਨੇ ਕਾਰ ਸਿਨਮੇ ਤੋਂ ਦੋ ਬਲਾਕ ਪਿੱਛੇ ਹੀ ਖੜ੍ਹੀ ਕਰ ਦਿੱਤੀ। ਤਿੰਨ ਕੁ ਸਾਲਾਂ ਦੇ ਰੌਬੀ ਨੂੰ ਉਂਗਲ ਲਾ ਕੇ ਉਹ ਆਪਣੀ ਵਹੁਟੀ ਤੇ ਭੈਣ ਦੇ ਵਿਚਾਲੇ ਹੋ ਕੇ ਤੁਰਨ ਲੱਗਾ। ਗਰਮੀਆਂ ਦੀ ਸ਼ਾਮ, ਅਸਮਾਨ ਛੂੰਹਦੀਆਂ ਇਮਾਰਤਾਂ ਵਾਲੇ ਇਸ ਸੀਮਿੰਟ ਦੇ ਜੰਗਲ ਵਿਚ ਵੀ ਸੁਖਾਵੀਂ ਲੱਗ ਰਹੀ ਸੀ। ਕੁਝ ਮੌਸਮ ਦਾ ਅਸਰ, ਕੁਝ ਪੰਜਾਬੀ ਸੂਟਾਂ ਸਲਵਾਰਾਂ ਦੀ ਚਮਕ ਤੇ ਕੁਝ ਟੋਲੀਆਂ 'ਚੋਂ ਆ ਰਹੇ ਪੰਜਾਬੀ ਹਾਸੇ ਨਾਲ ਮਾਹੌਲ ਬਿਲਕੁਲ ਜਲੰਧਰ ਲੁਧਿਅਣੇ ਦੇ ਸਿਨਮਿਆਂ ਵਰਗਾ ਲਗਦਾ ਸੀ। ਉਂਝ ਕਿਸੇ ਹੋਰ ਵਕਤ ਇੱਥੋਂ ਦੀ ਲੰਘੋਂ ਤਾਂ ਤੁਹਾਨੂੰ ਸੀਮਿੰਟ ਦੀ ਇਹ ਇਮਾਰਤ ਵੀ ਬਾਕੀ ਇਮਾਰਤਾਂ ਵਾਂਗ ਹੀ ਕੰਕਰੀਟ ਦਾ ਬੇਜਾਨ ਘੁਰਨਾ ਲੱਗੇਗੀ।

ਸਿਨਮੇ ਅੱਗੇ ਖੜ੍ਹੇ ਮੁੰਡਿਆਂ ਦੀਆਂ ਟੋਲੀਆਂ ਜਨਾਨੀਆਂ ਨੂੰ ਏਅਰ-ਪੋਰਟ ਦੇ ਕਸਟਮ ਅਫਸਰਾਂ ਵਾਂਗ ਘੂਰ ਰਹੀਆਂ ਸਨ, ਜਿਵੇਂ ਕੁਝ ਵੀ ਅਣਦੇਖਿਆ ਨਾ ਲੰਘਣ ਦੇਣਾ ਚਾਹੁੰਦੇ ਹੋਣ। ਗੁਰਮੀਤ ਨੇ ਉਹਨਾਂ ਦੀਆਂ ਨਜ਼ਰਾਂ ਆਪਣੀ ਭੈਣ ਤੇ ਵਹੁਟੀ ਵਲ ਘੁੰਮਦੀਆਂ ਦੇਖੀਆਂ। ਪਲ ਦੀ ਪਲ ਉਹ ਚਕਰਾ ਜਿਹਾ ਗਿਆ। ਸੋਲ੍ਹਾਂ ਸਾਲਾਂ ਦੀ ਨਰਿੰਦਰ ਜਿਹਨੂੰ ਉਹ ਅਜੇ ਵੀ ਗੁੱਡੀ ਹੀ ਸੱਦਦੇ ਸਨ, ਉਹਨੂੰ ਆਪੇ ਤੋਂ ਵੱਡੀ ਹੋ ਗਈ ਜਾਪੀ। ਉਹਨੂੰ ਨਰਿੰਦਰ ਦਾ ਰੰਗ ਵੀ ਬੜੀ ਅਜੀਬ ਤਰ੍ਹਾਂ ਵੱਖਰਾ ਵੱਖਰਾ ਚਮਕਦਾ ਲੱਗਾ। ਉਹਨੇ ਰੌਬੀ ਨੂੰ ਸੱਜਿਓਂ ਖੱਬੇ ਹੱਥ ਕਰਦਿਆਂ ਨਰਿੰਦਰ ਹੋਰਾਂ ਨੂੰ ਕਾਹਲੀ ਕਾਹਲੀ ਚੱਲਣ ਲਈ ਕਿਹਾ।

ਹਾਲ ਅੰਦਰ ਵੜਨ ਵੇਲੇ ਕਿਸੇ ਨੇ ਉਹਨੂੰ ਇਕ ਅਖਬਾਰ ਫੜਾਉਂਦਿਆਂ ਕਿਹਾ, "ਕਿੱਦਾਂ ਕਾਮਰੇਡ, ਕੀ ਹਾਲ ਚਾਲ ਆ?"

ਹਾਲ ਚਾਲ ਪੁੱਛਣ ਵਾਲੇ ਦੇ ਚਿਹਰੇ ਵਲ ਦੇਖਦਿਆਂ ਫੇਰ ਸਿਰ ਨੂੰ ਹੌਲੀ ਜਿਹੀ ਥੱਲੇ ਨੂੰ ਮਾਰਦਿਆਂ, "ਠੀਕ ਐ", ਕਹਿ ਕੇ ਉਹ ਨਰਿੰਦਰ ਹੋਰਾਂ ਦੇ ਪਿੱਛੇ ਅੰਦਰ ਲੰਘ ਗਿਆ। ਹਾਲ ਅੱਧੇ ਤੋਂ ਉੱਪਰ ਭਰ ਚੁੱਕਾ ਸੀ। ਨਿਆਣੇ ਹਾਲ ਵਿਚ ਭੱਜੇ ਫਿਰਦੇ ਸਨ। ਪੋਲਾ ਪੋਲਾ ਰੌਲਾ ਪੈ ਰਿਹਾ ਸੀ। ਹਾਲ ਵਿਚ ਵੜਦਿਆਂ ਉਹਨੇ ਬੜਾ ਪੰਜਾਬੀ ਪੰਜਾਬੀ ਮਹਿਸੂਸ ਕੀਤਾ, ਜਿਹਦੇ ਨਾਲ ਉਹਦੀ ਰੂਹ ਖਿੜ ਗਈ।

ਉਹਨਾਂ ਇਕ ਪਾਸੇ ਸੀਟਾਂ ਮੱਲ ਲਈਆਂ। ਫਿਲਮ ਸ਼ੁਰੂ ਹੋਣ ਵਿਚ ਅਜੇ ਵਕਤ ਸੀ। ਨਰਿੰਦਰ ਤੇ ਜੀਤੀ, ਰੌਬੀ ਨੂੰ ਖਿਡਾਉਣ ਲੱਗ ਪਈਆਂ ਤੇ ਉਹ ਹੱਥ ਵਿਚ ਫੜਿਆ ਅਖਬਾਰ ਦੇਖਣ ਲੱਗ ਪਿਆ। ਉਹ ਬਾਹਰ ਖੜ੍ਹੇ ਮੁੰਡੇ ਦਾ ਚਿਹਰਾ ਪਛਾਨਣ ਦੀ ਕੋਸ਼ਿਸ਼ ਕਰਨ ਲੱਗਾ,

ਜਿਹਨੇ ਉਹਨੂੰ ਕਾਮਰੇਡ ਕਿਹਾ ਸੀ। ਉਹਨੂੰ ਯਾਦ ਆਇਆ, ਉਹਨੇ ਇਸ ਮੁੰਡੇ ਨੂੰ ਕਈ ਵਾਰ ਹਰਦੇਵ ਨਾਲ ਦੇਖਿਆ ਸੀ। ਹਰਦੇਵ ਦੀ ਯਾਦ ਨਾਲ ਉਹਨੂੰ ਹੋਰ ਕਈ ਕੁਝ ਯਾਦ ਆਉਣ ਲੱਗ ਪਿਆ। ਹੱਥ ਵਿਚ ਅਖਬਾਰ ਫੜ੍ਹੀ, ਜਿਹਦੇ ਵਿਚ ਸੁਰਖੀਆਂ ਸਨ - ਹਿੰਦੋਸਤਾਨ ਦੀ ਲੁੱਟੀ ਜਾ ਰਹੀ ਜੰਤਾ ਬਾਰੇ, ਉਹਨਾਂ ਦੀ ਭਲਾਈ ਬਾਰੇ, ਇਨਕਲਾਬ ਬਾਰੇ - ਉਹ ਬੀਤੇ ਵਿਚ ਗੁਆਚ ਗਿਆ। ਕਾਲਜ ਦੀ ਪੜ੍ਹਾਈ ਸ਼ੁਰੂ ਕਰਨ ਤੋਂ ਥੋੜ੍ਹਾ ਬਾਅਦ ਹੀ ਉਹਦੀ ਹਰਦੇਵ ਨਾਲ ਦੋਸਤੀ ਹੋ ਗਈ ਸੀ। ਹਰਦੇਵ ਬੜਾ ਸੁਲਝਿਆ ਹੋਇਆ ਤੇ ਅਗਾਂਹਵਧੂ ਸੀ। ਉਹਨੂੰ ਕਿੰਨਾ ਮਾਣ ਤੇ ਖੁਸ਼ੀ ਹੋਈ ਸੀ ਜਦੋਂ ਹਰਦੇਵ ਉਹਦੇ ਨਾਲ ਮਿਲ ਕੇ ਕਮਰਾ ਲੈਣਾ ਮੰਨ ਗਿਆ ਸੀ ਤੇ ਉਸ ਨੇ ਉਹਨਾਂ ਸੱਤਾਂ ਅੱਠਾਂ ਮਹੀਨਿਆਂ ਦੇ ਸਮੇਂ ਦੌਰਾਨ ਹਰਦੇਵ ਤੋਂ ਕਿੰਨਾ ਕੁਝ ਸਿੱਖਿਆ ਸੀ। ਜਦ ਉਹਨਾਂ ਦੇ ਕਾਲਜ ਇਕ ਵਾਰ ਸਟਰਾਈਕ ਹੋਈ ਤਾਂ ਹਰਦੇਵ ਸੱਭ ਤੋਂ ਅੱਗੇ ਸੀ। ਉਹਨੇ ਵੀ ਹਰਦੇਵ ਦੇ ਅਸਰ ਹੇਠ ਸਟਰਾਈਕ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਸੀ।

- ਫੇਰ ਉਹਨਾਂ ਇਕੱਠਿਆਂ ਨੂੰ ਹੀ ਕਾਲਜ ਛੱਡਣਾ ਪਿਆ ਅਤੇ ਉਹਨਾਂ ਦੂਜੇ ਸ਼ਹਿਰ ਵਿਚ ਇਕੱਠਿਆਂ ਰਹਿਣਾ ਸ਼ੁਰੂ ਕਰ ਦਿੱਤਾ। ਅਪਣੇ ਪਿੰਡ ਤੋਂ ਦੂਰ ਦੇ ਉਸ ਕਾਲਜ ਦੇ ਹੋਸਟਲ ਵਿਚ ਉਹਨਾਂ ਨੇ ਕਿੰਨਾ ਹੀ ਇਨਕਲਾਬੀ ਸਾਹਿਤ ਪੜ੍ਹਿਆ ਅਤੇ ਵਿਚਾਰਿਆ। ਉਹ ਇਕੱਠੇ ਇਸ ਸਿੱਟੇ ’ਤੇ ਪੁੱਜੇ ਸਨ ਕਿ ਜੋ ਕੁਝ ਵੀ ਉਹਨਾਂ ਦੁਆਲੇ ਸਮਾਜ ਵਿਚ ਵਾਪਰ ਰਿਹਾ ਸੀ, ਗਲਤ ਸੀ। ਸਭ ਕਾਸੇ ਨੂੰ ਬਦਲਣ ਦੀ ਲੋੜ ਸੀ। ਤੇ ਉਸ ਬਦਲੀ ਲਈ ਇਨਕਲਾਬ ਤੇ ਇਨਕਲਾਬ ਲਈ ਕੁਰਬਾਨੀ ਦੀ ਲੋੜ ਸੀ। ਹਰਦੇਵ ਨੇ ਤਾਂ ਫੈਸਲਾ ਕਰ ਲਿਆ ਸੀ ਤੇ ਉਸ ਫੈਸਲੇ ’ਤੇ ਚਲਣ ਲਈ ਸਾਰੀ ਸ਼ਕਤੀ ਲਾ ਰਿਹਾ ਸੀ, ਪਰ ਉਹ ਖੁਦ ਕੋਈ ਫੈਸਲਾ ਨਾ ਕਰ ਸਕਿਆ। ਜਦ ਇਨਕਲਾਬੀ ਸਾਹਿਤ ਪੜ੍ਹ ਰਿਹਾ ਹੁੰਦਾ ਜਾਂ ਸਾਥੀਆਂ ਨਾਲ ਵਿਚਾਰ ਵਟਾਂਦਰਾ ਕਰ ਰਿਹਾ ਹੁੰਦਾ ਜਾਂ ਸਮਾਜ ਵਿਚ ਲੋਕਾਂ ਨਾਲ ਧੱਕਾ ਹੁੰਦਾ ਦੇਖਦਾ ਤਾਂ ਉਹਨੂੰ ਲੱਗਦਾ ਕਿ ਉਂਝ ਹੀ ਜੀਉਣ ਦਾ ਕੀ ਫਾਇਦਾ, ਬੰਦੇ ਨੂੰ ਲੋਕਾਂ ਦੀ ਭਲਾਈ ਖਾਤਰ ਆਪਣੀ ਜਾਨ ਤੱਕ ਦੀ ਬਾਜੀ ਲਾ ਦੇਣੀ ਚਾਹੀਦੀ ਹੈ।

- ਪਰ ਜਦ ਕਦੀ ਉਹ ਅਪਣੇ ਘਰ ਜਾਂਦਾ ਜਾਂ ਘਰ ਦੀ ਹਾਲਤ ਬਾਰੇ ਸੋਚਦਾ ਤਾਂ ਉਹਦਾ ਇਰਾਦਾ ਡਾਵਾਂਡੋਲ ਹੋ ਜਾਂਦਾ। ਉਹਦੇ ਮਾਂ ਪਿਓ ਅਪਣੇ ਹੱਡ ਪੈਰ ਵੇਚ ਕੇ ਉਹਦੀ ਪੜ੍ਹਾਈ ਦਾ ਖਰਚ ਤੋਰ ਰਹੇ ਸਨ। ਉਹਨਾਂ ਦੀਆਂ ਸਾਰੀਆਂ ਆਸਾਂ ਉਮੀਦਾਂ ਉਹਦੇ ’ਤੇ ਹੀ ਸਨ। ਹੁਣ ਗਹਿਣੇ ਪੈ ਰਹੀ ਜ਼ਮੀਨ ਨੂੰ ਇਕ ਦਿਨ ਕਮਾਈ ਕਰਕੇ ਉਹਨੇ ਹੀ ਛੁਡਾਉਣਾ ਸੀ। ਇਸੇ ਆਸ ਵਿਚ ਉਹਦੇ ਬੁੱਢੇ ਹੋ ਰਹੇ ਪਿਓ ਦੇ ਗਹਿਣੇ ਦਿਆਂ ਕਾਗਜ਼ਾਂ ’ਤੇ ਅੰਗੂਠਾ ਲਾਉਂਦੇ ਦੇ ਕਦੀ ਹੱਥ ਨਹੀਂ ਸਨ ਕੰਬੇ।

- ਘਰਦਿਆਂ ਦੀ ਗਰੀਬੀ ਤੇ ਉਹਦੇ ’ਤੇ ਆਸਾਂ ਨਾਲੋਂ ਇਕ ਵੱਡਾ ਕਾਰਨ ਹੋਰ ਵੀ ਸੀ ਜਿਹਨੂੰ ਉਹ ਅਪਣੇ ਅੰਦਰ ਹੀ ਦੱਬ ਕੇ ਰੱਖਦਾ। ਇਹ ਸੀ ਉਹਦਾ ਖੁਦ ਡਰੂ ਹੋਣਾ। ਉਹ ਜਦੋਂ ਪੁਲਸ ਤਸ਼ੱਦਦ ਦੀਆਂ ਕਹਾਣੀਆਂ ਸੁਣਦਾ ਤਾਂ ਉਹਦੇ ਅੰਦਰੋਂ ਉਹਨੂੰ ਕੁਝ ਕੁਝ ਟੁੱਟਦਾ, ਮਰੋੜਿਆ ਜਾਂਦਾ ਮਹਿਸੂਸ ਹੁੰਦਾ। ਇਨਕਲਾਬ ਦੀ ਜ਼ਰੂਰਤ ਤੇ ਉਸ ਲਈ ਕੁਰਬਾਨੀ ਦੀ ਲੋੜ, ਇਹ ਦੋਵੇਂ ਗੱਲਾਂ ਉਹਨੂੰ ਅਪਣੀ ਹੋਂਦ ਨਾਲੋਂ ਵੀ ਵੱਧ ਸੱਚ ਜਾਪਦੀਆਂ ਸਨ। ਪਰ ਉਹ ਫੇਰ ਵੀ ਅਪਣੇ ਅੰਦਰਲੇ ਡਰ ਕਾਰਨ ਕੋਈ ਫੈਸਲਾ ਨਾ ਕਰ ਸਕਿਆ।

ਉਹ ਅਪਣੀਆਂ ਸੋਚਾਂ ਵਿਚ ਗੁੰਮ ਬੈਠਾ ਸੀ ਜਦੋਂ ਰੌਬੀ ਨੇ ਪੋਲੇ ਜਿਹੇ ਉਹਦੇ ਹੱਥ 'ਤੇ ਹੱਥ ਮਾਰਿਆ ਤੇ ਨਾਲ ਹੀ ਖੁਸ਼ੀ 'ਚ ਡੈਡੀ ਕਿਹਾ। ਉਹ ਤ੍ਰਭਕ ਜਿਹਾ ਗਿਆ। ਉਹਦੀ ਸੋਚਾਂ ਦੀ ਲੜੀ ਟੁੱਟ ਗਈ। ਉਹਨੇ ਹਾਲ ਵਿਚ ਨਿਗਾਹ ਘੁੰਮਾਈ। ਲੋਕ ਅਜੇ ਵੀ ਅੰਦਰ ਆ ਰਹੇ ਸਨ। ਵਕਤ ਹੋ ਚੁੱਕਾ ਸੀ ਪਰ ਫਿਲਮ ਅਜੇ ਸ਼ੁਰੂ ਨਹੀਂ ਸੀ ਹੋਈ। ਉਹਨਾਂ ਦੀਆਂ ਸੀਟਾਂ ਦੇ ਬਰਾਬਰ ਕਰਕੇ ਅਗਲੀ ਪਾਲ ਵਿਚ ਬੈਠੇ ਦੋ ਕੁ ਮੁੰਡੇ ਸੀਟਾਂ ਤੋਂ ਪਰ੍ਹੇ ਲਾਂਘੇ ਵਿਚ ਖੜ੍ਹੇ ਇਕ ਹੋਰ ਮੁੰਡੇ ਨਾਲ ਗੱਲਾਂ ਕਰ ਰਹੇ ਸਨ। ਲਾਂਘੇ ਵਿਚ ਖੜ੍ਹਾ ਮੁੰਡਾ ਸਿੱਧਾ ਨਰਿੰਦਰ ਵਲ ਦੇਖ ਰਿਹਾ ਸੀ। ਇਹ ਦੇਖ ਕੇ ਗੁਰਮੀਤ ਨੂੰ ਗੁੱਸਾ ਅਇਆ। ਉਹਨੇ ਅਪਣੀ ਵਹੁਟੀ ਤੇ ਨਰਿੰਦਰ ਵਲ ਦੇਖਿਆ। ਨਰਿੰਦਰ ਸ਼ਰਮਸਾਰ ਹੋਈ ਨੀਵੀਂ ਪਾਈ ਬੈਠੀ ਸੀ। ਪਰ੍ਹੇ ਖੜ੍ਹੇ ਮੁੰਡੇ ਨੇ ਨਰਿੰਦਰ ਵਲ ਦੇਖ ਕੇ ਦੂਜਿਆਂ ਮੁੰਡਿਆਂ ਨੂੰ ਕਿਹਾ, "ਬੱਲੇ ਨੂੰ ਈ ਦੇਖੀ ਜਾਨੈਂ, ਗੁਆਚ ਗਿਆ ਤੇਰਾ ਕੁਛ?" ਤੇ ਬੈਠਿਆਂ ਮੁੰਡਿਆਂ ਵਿਚੋਂ ਇਕ ਨੇ ਜਵਾਬ ਦਿੱਤਾ, "ਗੁਆਚਾ ਵੀ ਹੋਵੇ, ਤੈਨੂੰ ਕੌਣ ਪੁੱਛਦਾ ਵੱਡੇ ਆਸ਼ਕ ਨੂੰ?" ਸੁਣ ਕੇ ਗੁਰਮੀਤ ਦਾ ਦਿਲ ਕੀਤਾ ਕਿ ਉਹਨਾਂ ਨੂੰ ਦਬਕ ਦੇਵੇ, ਪਰ ਫੇਰ ਕੁਝ ਸੋਚ ਕੇ ਚੁੱਪ ਰਿਹਾ। ਇੰਨੇ ਨੂੰ ਫਿਲਮ ਸ਼ੁਰੂ ਹੋ ਗਈ।

ਹਾਲ 'ਚ ਹਨੇਰਾ ਸੀ। ਫਿਲਮ ਚੱਲ ਰਹੀ ਸੀ। ਗੁਰਮੀਤ ਦੀ ਫਿਲਮ ਵਿਚ ਕੋਈ ਦਿਲਚਸਪੀ ਨਾ ਬਣੀ। ਕੁਝ ਦੇਰ ਤਾਂ ਉਹ ਮੁੰਡਿਆਂ ਦੀਆਂ ਹਰਕਤਾਂ ਤੋਂ ਖਿੱਝਦਾ ਰਿਹਾ, ਫੇਰ ਹੌਲੀ ਹੌਲੀ ਪਹਿਲਾਂ ਵਾਲੀਆਂ ਯਾਦਾਂ ਵਿਚ ਗੁਆਚ ਗਿਆ – ਕਾਲਜ ਦਾ ਉਹ ਸਮਾਂ ਉਹਦੀ ਦੁਚਿਤੀ ਦਾ ਸਮਾਂ ਸੀ। ਨਿੱਤ ਵੱਧਦੀ ਇਨਕਲਾਬੀ ਚੇਤਨਾ ਦੇ ਨਾਲ ਨਾਲ ਉਹ ਆਪਣੇ ਆਪ ਨੂੰ ਕੁਰਬਾਨੀ ਲਈ ਤਿਆਰ ਕਰਨਾ ਚਾਹੁੰਦਾ। ਘਰਦਿਆਂ ਦੀ ਹਾਲਤ ਤੇ ਉਹਦੇ ਅਪਣੇ ਅੰਦਰ ਦਾ ਡਰ ਉਹਨੂੰ ਅਜਿਹਾ ਕਰਨ ਤੋਂ ਰੋਕਦੇ ਸਨ। ਦੇਸ਼ ਦੇ ਸਿਆਸੀ ਮਾਹੌਲ ਵਿਚ ਬੇਚੈਨੀ ਨਿੱਤ ਵੱਧ ਰਹੀ ਸੀ। ਕਾਲਜ ਦੀ ਹਵਾ ਵਿਚ ਇਨਕਲਾਬੀ ਤੱਤ ਤੇਜ਼ ਹੋ ਰਿਹਾ ਸੀ। ਕਾਲਜ ਵਾਲਿਆਂ ਦਾ ਵੀ ਧਿਆਨ ਹਰਦੇਵ ਤੇ ਉਹਦੇ ਸਾਥੀਆਂ ਦੀਆਂ ਵਧਦੀਆਂ ਕਾਰਵਾਈਆਂ ਵੱਲ ਖਿੱਚਿਆ ਜਾਣ ਲੱਗਾ। ਕਿਸੇ ਛੋਟੀ ਜਿਹੀ ਗੱਲ ਪਿੱਛੇ ਕਾਲਜ ਦੇ ਪ੍ਰਿੰਸੀਪਲ ਨੇ ਉਹਨਾਂ ਦੇ ਇਕ ਸਾਥੀ ਨੂੰ ਕਾਲਜ ਵਿਚੋਂ ਕੱਢ ਦਿੱਤਾ। ਰੋਸ ਵਜੋਂ ਕਾਲਜ ਵਿਚ ਸਟਰਾਈਕ ਹੋ ਗਈ। ਵਿਦਿਆਰਥੀਆਂ ਨੇ ਅਪਣੀਆਂ ਮੰਗਾਂ ਮੰਨਾਉਣ ਲਈ ਅਤੇ ਲੋਕਾਂ ਦੀ ਹਮਦਰਦੀ ਜਿੱਤਣ ਲਈ ਕਾਲਜ ਤੋਂ ਸ਼ਹਿਰ ਵਲ ਇਕ ਜਲੂਸ ਕੱਢਣ ਦੀ ਸਕੀਮ ਬਣਾਈ। ਜਲੂਸ ਅਜੇ ਸ਼ੁਰੂ ਹੀ ਹੋ ਰਿਹਾ ਸੀ ਕਿ ਕਾਲਜ ਵਾਲਿਆਂ ਦੀ ਸ਼ਹਿ ਨਾਲ ਪੁਲਸ ਨੇ ਅੱਥਰੂ ਗੈਸ ਅਤੇ ਲਾਠੀਆਂ ਨਾਲ ਵਿਦਿਆਰਥੀਆਂ ਨੂੰ ਆ ਘੇਰਿਆ। ਵਿਦਿਆਰਥੀਆਂ ਕੁਝ ਦੇਰ ਪੁਲਸ ਦਾ ਮੁਕਾਬਲਾ ਕੀਤਾ, ਫੇਰ ਜਿੱਧਰ ਨੂੰ ਕਿਸੇ ਦਾ ਸੂਤ ਲੱਗਾ ਭੱਜ ਉੱਠਿਆ।

– ਉਹ ਆਪ ਵੀ ਉਸੇ ਰਾਤ ਪਿੰਡ ਚਲੇ ਗਿਆ ਸੀ। ਕਾਲਜ ਅਤੇ ਇਲਾਕੇ ਦੀ ਪੁਲਸ ਇਸ ਵਧਦੇ ਇਨਕਲਾਬੀ ਤੱਤ ਨੂੰ ਥਾਂ ਈ ਦਬਾਉਣਾ ਚਾਹੁੰਦੇ ਸਨ। ਹੋਰਨਾਂ ਕਾਲਜਾਂ ਵਿਚ ਹੁੰਦੀਆਂ ਵਾਰਦਾਤਾਂ ਤੋਂ ਉਹ ਕਾਫੀ ਭੈਭੀਤ ਸਨ। ਉਹਨਾਂ ਨੇ ਸਾਰੇ ਮੋਹਰੀ ਮੁੰਡਿਆਂ ਨੂੰ ਫੜਨਾ ਸ਼ੁਰੂ ਕਰ ਦਿੱਤਾ। ਹਰਦੇਵ ਅਤੇ ਉਸਦੇ ਕਈ ਸਾਥੀ ਫੜੇ ਗਏ ਸਨ। ਉਹਦੇ ਮਗਰ ਵੀ ਪੁਲਸ ਇਕ ਦਿਨ ਉਹਦੇ ਪਿੰਡ ਆਈ ਸੀ ਪਰ ਉਹ ਲੁਕ ਛਿਪ ਕੇ ਬਚ ਗਿਆ ਸੀ। ਪੁਲਸ ਫੜੇ ਆਗੂ ਮੁੰਡਿਆਂ ਨੂੰ 'ਚੰਗਾ ਸਬਕ' ਸਿਖਾਉਣਾ ਚਾਹੁੰਦੀ ਸੀ ਤਾਂਕਿ ਬਾਕੀਆਂ ਲਈ ਉਦਾਹਰਣ ਪੈਦਾ ਕਰ ਸਕਣ। ਹੌਲੀ ਹੌਲੀ ਗੱਲ ਮੱਠੀ ਪੈ ਗਈ ਅਤੇ ਉਹ ਪੁਲਸ ਦੇ ਹੱਥ

ਆਉਣੋਂ ਬਚ ਗਿਆ। ਇਸ ਘਟਨਾ ਦਾ ਉਸ ਦੇ ਘਰਦਿਆਂ ਉੱਪਰ ਬੜਾ ਮਾਰੂ ਅਸਰ ਪਿਆ। ਉਹ ਹੀ ਉਹਨਾਂ ਦੀ ਇਕੋ ਇਕ ਆਸ ਸੀ। ਉਸ ਤੋਂ ਛੋਟੀਆਂ ਉਸਦੀਆਂ ਤਿੰਨ ਭੈਣਾਂ ਸਨ। ਪਹਿਲਾਂ ਹੀ ਮਸੀਂ ਗੁਜ਼ਾਰੇ ਜੋਗੀ ਜ਼ਮੀਨ ਵਿਚੋਂ ਕੁਝ ਹਿੱਸਾ ਉਸਦੀ ਪੜ੍ਹਾਈ 'ਤੇ ਖਰਚ ਹੋ ਚੁੱਕਾ ਸੀ।

ਪਿੰਡ ਰਹਿਣ ਕਰਕੇ ਤੇ ਮਾਂ-ਪਿਓ ਦੀ ਹਾਲਤ ਅੱਖਾਂ ਸਾਹਮਣੇ ਹੋਣ ਕਰਕੇ ਉਸਦੇ ਮਨ ਵਿਚ ਢਾਹੂ ਵਿਚਾਰ ਭਾਰੂ ਹੁੰਦੇ ਰਹਿੰਦੇ। ਉਸਨੂੰ ਲਗਦਾ ਸੀ ਜਿਵੇਂ ਹੁਣ ਆਖਰੀ ਘੜੀ ਆ ਗਈ ਹੋਵੇ ਅਤੇ ਹੁਣ ਉਹਨੂੰ ਕੋਈ ਨਾ ਕੋਈ ਫੈਸਲਾ ਕਰਨਾ ਹੀ ਪੈਣਾ ਸੀ।

ਇਹਨਾਂ ਹੀ ਦਿਨਾਂ ਵਿਚ ਇਕ ਹੋਰ ਗੱਲ ਵਾਪਰੀ। ਉਹਨਾਂ ਦਾ ਕੋਈ ਰਿਸ਼ਤੇਦਾਰ ਮਿਲਣ ਆਇਆ ਉਹਦੇ ਪਿਓ ਨੂੰ 'ਬਚਾਅ' ਦੀ ਇਕ ਸਕੀਮ ਦੱਸ ਗਿਆ। ਉਹਦੇ ਘਰਦਿਆਂ ਨੂੰ ਤਾਂ ਜਿਵੇਂ ਕੋਈ ਦੱਬਿਆ ਖ਼ਜ਼ਾਨਾ ਮਿਲ ਗਿਆ ਹੋਵੇ। ਉਹਦੇ ਪਿਓ ਨੇ ਉਹਨੂੰ ਪੁੱਛੇ ਬਿਨਾਂ ਹੀ ਅਪਣੇ ਰਿਸ਼ਤੇਦਾਰ ਨੂੰ ਹਾਂ ਕਰ ਦਿੱਤੀ। ਉਸਨੂੰ ਉਸਦੇ ਪਿਓ ਨੇ ਬਾਅਦ ਵਿਚ ਦੱਸਿਆ ਜਿਵੇਂ ਉਸਦਾ ਉਸ ਗੱਲ ਨਾਲ ਕੋਈ ਵਾਸਤਾ ਨਾ ਹੋਵੇ। ਉਹਨਾਂ ਦੀ ਰਿਸ਼ਤੇਦਾਰੀ 'ਚੋਂ ਕਿਸੇ ਦੀ ਕੁੜੀ ਕਨੇਡਾ ਵਿਚ ਸੀ ਤੇ ਉਹਦਾ ਰਿਸ਼ਤਾ ਗੁਰਮੀਤ ਨੂੰ ਹੁੰਦਾ ਸੀ। ਗੁਰਮੀਤ ਨੂੰ ਕੁਝ ਹੀ ਦਿਨਾਂ ਵਿਚ ਵਿਜ਼ਿਟਰ ਦੇ ਤੌਰ 'ਤੇ ਕਨੇਡਾ ਭੇਜਿਆ ਜਾ ਸਕਦਾ ਸੀ। ਪਾਸਪੋਰਟ ਬਨਾਉਣ ਲਈ ਉਹਨਾਂ ਦੇ ਰਿਸ਼ਤੇਦਾਰ ਨੇ ਕਿਸੇ ਵਜੀਰ ਦਾ ਹਵਾਲਾ ਦਿੱਤਾ ਸੀ।

ਇਸ ਘਟਨਾ ਨੇ ਗੁਰਮੀਤ ਦੀ ਦੋਚਿਤੀ ਨੂੰ ਹੋਰ ਵੀ ਗੰਭੀਰ ਬਣਾ ਦਿੱਤਾ। ਇਕ ਪਾਸੇ ਉਹਨੂੰ ਸਾਫ ਦਿਸਦਾ ਸੀ ਕਿ ਸਿਵਾਏ ਜੇਲ੍ਹਾਂ 'ਚ ਹੱਡ ਰਗੜਨ ਤੇ ਪੁਲਸ ਦੇ ਧੱਕੇ ਜਾਂ ਸ਼ਾਇਦ ਗੋਲ਼ੀ ਖਾਣ ਤੋਂ ਬਿਨਾਂ ਕੋਈ ਰਾਹ ਨਹੀਂ। ਪਰ ਇਸ ਰਾਹ ਨੂੰ ਉਹ ਬਹੁਤ ਉਤਮ ਰਾਹ ਸਮਝਦਾ ਸੀ ਜਿਹੜਾ ਕਦੀ ਗੁਰੂ ਗੋਬਿੰਦ ਸਿੰਘ ਨੇ ਅਪਣਾਇਆ ਸੀ ਤੇ ਹੋਰ ਹਜ਼ਾਰਾਂ ਹੀ ਦੇਸ਼ ਭਗਤ ਤੇ ਆਜ਼ਾਦੀ ਪ੍ਰੇਮੀਆਂ ਨੇ, ਜਿਹਨਾਂ ਦੇ ਦਿਲਾਂ 'ਚ ਕੌਮ ਲਈ ਪਿਆਰ ਸੀ। ਉਹਨਾਂ ਨੇ ਵੀ ਅਪਣੇ ਪਰਿਵਾਰ, ਰਿਸ਼ਤੇਦਾਰ ਤੇ ਸਭ ਕੁਝ ਲੋਕਾਂ ਤੋਂ ਕੁਰਬਾਨ ਕਰ ਦਿੱਤੇ ਸਨ। ਪਰ ਦੂਜੇ ਪਾਸੇ ਹੁਣ ਕਨੇਡਾ ਆ ਖੜ੍ਹਿਆ ਸੀ, ਜਿੱਥੇ ਜਾ ਕੇ ਉਹ ਆਪਣੇ ਘਰ ਦੀ ਪੁਸ਼ਤਾਂ ਤੋਂ ਤੁਰੀ ਆਉਂਦੀ ਗਰੀਬੀ ਕੱਟ ਸਕਦਾ ਸੀ। ਇਸੇ ਦੁਚਿਤੀ ਵਿਚ ਉਹਨੇ ਕਈ ਦਿਨ ਆਪਣੇ ਪਿਓ ਨੂੰ ਕੋਈ ਜਵਾਬ ਨਾ ਦਿੱਤਾ। ਪਰ ਅਖੀਰ ਘਰਦਿਆਂ ਦੀ ਗਰੀਬੀ ਕਰਕੇ ਜਾਂ ਖੁਦ 'ਚ ਕੁਰਬਾਨੀ ਨਾ ਕਰ ਸਕਣ ਦੀ ਹਿੰਮਤ ਕਰਕੇ ਉਹਨੇ ਆਪਣੇ ਪਿਓ ਦਾ ਫੈਸਲਾ ਮੰਨ ਲਿਆ। ਇਹਨਾਂ ਹੀ ਦਿਨਾਂ ਦੌਰਾਨ ਹਰਦੇਵ ਤੇ ਉਹਦਾ ਇਕ ਹੋਰ ਸਾਥੀ ਉਹਦੇ ਪਿੰਡ ਆਏ ਸਨ। ਹੁਣ ਗੁਰਮੀਤ ਨੂੰ ਯਾਦ ਆਇਆ ਕਿ ਸਿਨਮਾ ਹਾਲ ਦੇ ਬਾਹਰ ਅਖਬਾਰ ਵੰਡਣ ਵਾਲਾ ਤੇ ਉਹਨੂੰ ਕਾਮਰੇਡ ਕਹਿਣ ਵਾਲਾ ਉਹੀ ਮੁੰਡਾ ਸੀ ਜਿਹੜਾ ਉਸ ਰਾਤ ਹਰਦੇਵ ਨਾਲ ਉਹਦੇ ਘਰ ਆਇਆ ਸੀ। ਗੁਰਮੀਤ ਦੇ ਦਿਲ ਵਿਚ ਆਇਆ ਕਿ ਬਾਹਰ ਜਾ ਕੇ ਉਸ ਮੁੰਡੇ ਨੂੰ ਮਿਲੇ ਤੇ ਹਰਦੇਵ ਦਾ ਹਾਲ ਚਾਲ ਪੁੱਛੇ। ਪਰ ਉਹਨੇ ਇਹ ਖਿਆਲ ਉਸੇ ਪਲ ਰੱਦ ਕਰ ਦਿੱਤਾ। ਦਰਅਸਲ ਉਹ ਆਪਣੇ ਅਤੀਤ ਤੋਂ ਪਰ੍ਹਾਂ ਹੀ ਰਹਿਣਾ ਚਾਹੁੰਦਾ ਸੀ। ਜਦ ਵੀ ਕਦੀ ਪਿਛਲੀਆਂ ਗੱਲਾਂ ਦੀ ਉਹਨੂੰ ਯਾਦ ਆਉਂਦੀ, ਉਹਨੂੰ ਅਪਣੇ ਆਪ ਤੋਂ ਘਿਰਨਾ ਆਉਣੀ ਸ਼ੁਰੂ ਹੋ ਜਾਂਦੀ। ਉਹਦੇ ਅੰਦਰ ਇਹ ਖਿਆਲ ਬੈਠ ਚੁੱਕਾ ਸੀ ਕਿ ਉਹਨੇ ਕਨੇਡਾ ਆ ਕੇ ਲਹਿਰ ਨਾਲ ਗਦਾਰੀ ਕੀਤੀ ਹੈ। ਇਸੇ ਅੰਦਰੂਨੀ ਸ਼ਰਮ ਕਰਕੇ ਉਹਨੇ ਇਥੇ ਆ ਕੇ ਕਦੀ ਵੀ ਕਿਸੇ

ਅਗਾਂਵਧੂ ਕੰਮ ਵਿਚ ਹਿੱਸਾ ਨਹੀਂ ਸੀ ਲਿਆ। ਜੇ ਕਦੀ ਕੋਈ ਉਹਦੇ ਤੱਕ ਪਹੁੰਚ ਵੀ ਕਰਦਾ ਤਾਂ ਉਹ ਟਾਲ ਮਟੋਲ ਕਰ ਜਾਂਦਾ। ਉਸਦੇ ਅੰਦਰਲੇ ਘਟੀਆਪਨ ਦਾ ਇਕ ਕਾਰਨ ਇਹ ਵੀ ਸੀ ਕਿ ਜਦੋਂ ਹਰਦੇਵ ਤੇ ਉਹਦਾ ਸਾਥੀ ਉਹਨੂੰ ਆਖਰੀ ਵਾਰ ਪਿੰਡ ਮਿਲਣ ਆਏ ਸਨ ਤਾਂ ਗੱਲਾਂ ਗੱਲਾਂ ਵਿਚ ਉਹਦੇ ਕੁਰਬਾਨੀ ਕਰਨ ਤੋਂ ਡਰਦੇ ਹੋਣ ਦੀ ਅਸਲੀਅਤ ਸਾਹਮਣੇ ਆ ਗਈ ਸੀ। ਭਾਵੇਂ ਹਰਦੇਵ ਹੋਰਾਂ ਉਸਦੇ ਫੈਸਲੇ ਦਾ ਸਿੱਧਾ ਵਿਰੋਧ ਨਹੀਂ ਸੀ ਕੀਤਾ ਪਰ ਫੇਰ ਵੀ ਉਹਨਾਂ ਤਿੰਨਾਂ ਵਿਚਾਲੇ ਇਹ ਗੱਲ ਬਿਨਾਂ ਕਿਸੇ ਦੇ ਮੂੰਹੋਂ ਨਿਕਲਿਆਂ ਸਾਫ ਹੋ ਗਈ ਸੀ। ਤੇ ਇਹ ਸ਼ਰਮ ਤੇ ਘਟੀਆਪਨ ਦਾ ਅਹਿਸਾਸ ਉਹ ਹੁਣ ਤੱਕ ਅਪਣੇ ਨਾਲ ਚੁੱਕੀ ਫਿਰਦਾ ਸੀ। ਜਦ ਵੀ ਕਦੀ ਕੋਈ ਪਿਛਲੀ ਯਾਦ ਕਿਸੇ ਤਰ੍ਹਾਂ ਆ ਜਾਂਦੀ ਤਾਂ ਉਹ ਅੰਦਰੋਂ ਇਕ ਗੁਨਾਹਗਾਰ ਵਾਂਗ ਮਹਿਸੂਸ ਕਰਦਾ।

ਹੁਣ ਜਦੋਂ ਉਹਨੂੰ ਉਸ ਮੁੰਡੇ ਦਾ ਚੇਤਾ ਆ ਚੁੱਕਾ ਸੀ, ਜਿਹੜਾ ਹਾਲ ਦੇ ਬਾਹਰ ਅਖਬਾਰ ਵੰਡਦਾ ਸੀ ਤਾਂ ਉਹਦਾ ਘਟੀਆਪਨ ਦਾ ਅਹਿਸਾਸ ਹੋਰ ਵੀ ਤਿੱਖਾ ਹੋ ਗਿਆ। ਉਹਨੂੰ ਅਪਣੇ ਆਪ ’ਤੇ ਖਿੱਝ ਆਈ। ਉਹ ਹਾਲ ’ਚੋਂ ਉੱਠ ਕੇ ਬਾਹਰ ਵਰਾਂਡੇ ਵਿਚ ਚਲਾ ਗਿਆ। ਉਹਨੇ ਪੀਣ ਲਈ ਕੁਝ ਠੰਡਾ ਖ੍ਰੀਦਿਆ ਪਰ ਅੰਦਰ ਦੀ ਤਲਖੀ ਨਾ ਗਈ। ਅੰਦਰ ਦਾ ਘਟੀਆਪਨ ਤਾਂ ਜਿਵੇਂ ਕਿਸੇ ਬੀਮਾਰੀ ਵਾਂਗ ਚੰਬੜ ਗਿਆ ਸੀ। ਅੰਦਰ ਦੇ ਤੁਫਾਨ ’ਚ ਉਲਝਿਆ ਉਹ ਬਹੁਤ ਬੇਚੈਨ ਹਾਲਤ ਵਿਚ ਸੀ। ਉਹਦਾ ਦਿਲ ਕਰਦਾ ਸੀ ਕਿਤੇ ਦੌੜ ਜਾਵੇ ਜਾਂ ਕੁਝ ਤੋੜ ਫੋੜ ਸਿੱਟੇ ਤਾਂ ਕਿ ਉਹਦੇ ਅੰਦਰ ਦੀ ਅੱਗ ਕਿਸੇ ਤਰ੍ਹਾਂ ਬੁਝ ਸਕੇ।

ਉਹ ਇਸੇ ਹਾਲਤ ਵਿਚ ਖੜ੍ਹਾ ਸੀ ਕਿ ਇੰਟਰਵਲ ਹੋ ਗਿਆ। ਲੋਕ ਇਕ ਦਮ ਦੋਹਾਂ ਦਰਵਾਜ਼ਿਆਂ ਰਾਹੀਂ ਬਾਹਰ ਨੂੰ ਆਉਣੇ ਸ਼ੁਰੂ ਹੋ ਗਏ। ਵੱਧ ਗਈ ਭੀੜ ਦੇ ਸ਼ੋਰ ਨੇ ਉਹਦੀ ਖਿੱਝ ਸਗੋਂ ਹੋਰ ਵਧਾ ਦਿੱਤੀ। ਉਹਨੇ ਦੇਖਿਆ ਨਰਿੰਦਰ ਹੋਰੀਂ ਵੀ ਬਾਹਰ ਆ ਗਈਆਂ ਸਨ। ਜੀਤੀ ਰੌਬੀ ਨੂੰ ਵਾਸ਼ਰੂਮ ਲੈ ਗਈ ਅਤੇ ਨਰਿੰਦਰ ਖਾਣ ਪੀਣ ਲਈ ਕੁਝ ਖ੍ਰੀਦਣ ਵਾਸਤੇ ਲਾਈਨ ਵਿਚ ਲੱਗ ਗਈ। ਉਹ ਮੁੰਡੇ ਜਿਹੜੇ ਫਿਲਮ ਸ਼ੁਰੂ ਹੋਣ ਵੇਲੇ ਨਰਿੰਦਰ ਨੂੰ ਛੇੜਦੇ ਸਨ ਹੁਣ ਫੇਰ ਉਹਦੇ ਦੁਆਲੇ ਗੇੜੇ ਕੱਢਣ ਲੱਗੇ। ਉਹਨਾਂ ਵਿਚੋਂ ਇਕ ਨੇ ਨਰਿੰਦਰ ਦੇ ਲਾਗੇ ਜਾ ਕੇ ਕੁਝ ਕਿਹਾ। ਗੁਰਮੀਤ ਇਹ ਦੇਖ ਕੇ ਗੁੱਸੇ ਵਿਚ ਆ ਗਿਆ। ਉਹਦੇ ਅੰਦਰ ਦੀ ਅੱਗ ਜਿਵੇਂ ਉਹਦੀਆਂ ਅੱਖਾਂ ਵਿਚ ਆ ਗਈ। ਉਹਨੇ ਲਲਕਾਰ ਮਾਰ ਕੇ ਉਸ ਮੁੰਡੇ ਨੂੰ ਜਾ ਫੜਿਆ ਤੇ ਉਹਨੂੰ ਥੱਲੇ ਸੁੱਟ ਕੇ ਕੁੱਟਣ ਲੱਗ ਪਿਆ। ਉਸ ਮੁੰਡੇ ਦੇ ਦੂਜੇ ਦੋਵੇਂ ਸਾਥੀ ਭੀੜ ’ਚੋਂ ਇਕ ਦਮ ਗਾਇਬ ਹੋ ਗਏ। ਥੱਲੇ ਪਏ ਮੁੰਡੇ ਨੂੰ ਗੁਰਮੀਤ ਪਾਗਲਾਂ ਵਾਂਗ ਮਾਰ ਰਿਹਾ ਸੀ। ਨਾਲ ਨਾਲ ਗਾਲ਼ਾਂ ਵੀ ਕੱਢੀ ਜਾ ਰਿਹਾ ਸੀ। ਆਸ ਪਾਸ ਖੜ੍ਹੇ ਲੋਕਾਂ ਨੇ ਬੜੀ ਮੁਸ਼ਕਲ ਨਾਲ ਖਿੱਚ ਕੇ ਉਹਨੂੰ ਮੁੰਡੇ ਨਾਲੋਂ ਵੱਖ ਕੀਤਾ। ਉਹਨੂੰ ਕਈਆਂ ਜਣਿਆਂ ਨੇ ਬਾਹਾਂ ਤੋਂ ਫੜਿਆ ਹੋਇਆ ਸੀ। ਪਰ ਉਹ ਫੇਰ ਵੀ ਛੁਡਾਉਣ ਦੀ ਕੋਸ਼ਿਸ਼ ਕਰ ਰਿਹਾ ਸੀ ਤੇ ਉੱਚੀ ਉੱਚੀ ਰੌਲਾ ਪਾ ਰਿਹਾ ਸੀ, “ਮੈਨੂੰ ਛੱਡ ਦਿਓ ਤੁਸੀਂ, ਮੈਂ ਸਾਲੇ ਦੇ ਡੱਕਰੇ ਕਰਕੇ ਹਟਣਾ, ਇਹਦੀ ਭੈਣ ਨੂੰ ਇਹਦੀ ਜੁਰਅਤ ਕਿਵੇਂ ਪਈ ਸਾਲੇ ਸੀ”।

“ਛੱਡੋ ਪਰ੍ਹੇ ਸਰਦਾਰ ਜੀ ਇਹਨਾਂ ਬੇਸਮਝ ਛੋਕਰਿਆਂ ਨਾਲ ਲੜਨਾ ਕੋਈ ਅਕਲਮੰਦੀ ਨਹੀਂ, ਐਵੀਂ ਕਿਤੇ ਸੌਹਰਿਆਂ ਦੇ ਥਾਂ ਕੁ ਥਾਂ ਲੱਗ ਗਈ ਤਾਂ ਮੁਫਤ ਦੇ ਜੇਲ ’ਚ ਧੱਕੇ ਖਾਂਦੇ ਫਿਰੋਗੇ”, ਕੋਈ ਅਪਣੀ ਵਲੋਂ ਉਹਨੂੰ ਠੰਡਾ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ।

ਗੁਰਮੀਤ ਅਜੇ ਵੀ ਉਸੇ ਰੌਅ 'ਚ ਬੋਲ ਰਿਹਾ ਸੀ, ''ਤੁਸੀਂ ਮੈਨੂੰ ਛੱਡੋ ਤਾਂ ਸਹੀ, ਜੇਲ ਜਾਣੋਂ ਕਿਹੜਾ ਕੰਜਰ ਡਰਦਾ ਆ, ਇਹਨੂੰ ਸਾਲੇ ਨੂੰ ਪਤਾ ਨਹੀਂ ਜੱਟਾਂ ਦੇ ਪੁੱਤ ਤਾਂ ਇਹੋ ਜਿਹੀਆਂ ਗੱਲਾਂ ਲਈ ਫਾਹੇ ਲਗਣੋਂ ਵੀ ਨਹੀਂ ਡਰਦੇ... ਤੁਸੀਂ ਜ਼ਰਾ ਮੈਨੂੰ ਛੱਡੋ ...।



# ਰਾਖੇ

ਸਾਰਾ ਦਿਨ ਮੀਂਹ ਪੈਂਦਾ ਰਿਹਾ ਸੀ। ਹੁਣ ਵੀ ਸੜਕਾਂ ਦੀਆਂ ਬੱਤੀਆਂ ਦੇ ਚਾਨਣ ਥੱਲੇ ਬਰੀਕ ਬਰੀਕ ਫੁਆਰ ਪੈਂਦੀ ਦਿਸਦੀ ਸੀ। ਸਤੰਬਰ ਦਾ ਮਹੀਨਾ ਹੋਣ ਕਰਕੇ ਅੱਜ ਰਾਤ ਕੁਝ ਠੰਢ ਸੀ। ਉਹਨਾਂ ਦਾ ਘਰ ਜਿਸ ਸੜਕ ਉੱਤੇ ਸੀ ਉਹ ਰਾਤ ਵੇਲੇ ਏਨੀ ਵਗਦੀ ਨਹੀਂ ਸੀ। ਗਿਆਰਾਂ ਵਜੇ ਤੋਂ ਬਾਅਦ ਲਗਦਾ ਜਿਵੇਂ ਬੱਤੀਆਂ ਵਾਲੇ ਉੱਚੇ  ਉੱਚੇ ਖੰਭਿਆਂ ਨੇ ਮੋਨ ਧਾਰ ਲਿਆ ਹੋਵੇ। ਉਹਨਾਂ ਨੂੰ ਇਸ ਘਰ ਵਿਚ ਰਹਿੰਦਿਆਂ ਦਸ ਸਾਲ ਹੋ ਗਏ ਸਨ। ਤਿੰਨ ਚਾਰ ਸਾਲ ਪਹਿਲਾਂ ਤੱਕ ਉਹਨਾਂ ਨੂੰ ਰਾਤ ਤੇ ਦਿਨ ਵਿਚ ਕੋਈ ਫਰਕ ਨਹੀਂ ਸੀ ਲੱਗਾ ਪਰ ਹੁਣ ਗੱਲ ਵੱਖਰੀ ਸੀ। ਹੁਣ ਰਾਤ ਪੈਂਦਿਆਂ ਹੀ ਉਹਨਾਂ ਦੇ ਮਨਾਂ ਅੰਦਰ ਇਕ ਖਿੱਝ ਜਿਹੀ, ਇਕ ਡਰ ਜਿਹਾ ਉਠ ਆਉਂਦਾ ਤੇ ਉਹ ਸੁੱਤੇ ਪਏ ਵੀ ਕਿਸੇ ਅਨਹੋਣੀ ਦੀ ਉਡੀਕ ਜਿਹੀ ਕਰਦੇ।

ਹਰਨਾਮ ਸਿੰਘ ਨੇ ਆਦਤ ਅਨੁਸਾਰ ਗਿਆਰਾਂ ਵਜੇ ਵਾਲੀਆਂ ਖਬਰਾਂ ਦੇਖੀਆਂ ਤੇ ਫੇਰ ਟੀ ਵੀ ਬੰਦ ਕਰ ਦਿੱਤੀ ਤੇ ਬਹਿਣ ਵਾਲੇ ਕਮਰੇ ਦੀਆਂ ਬੱਤੀਆਂ ਬੁਝਾ ਕੇ ਬਾਥਰੂਮ ਜਾ ਵੜਿਆ। ਬਾਥਰੂਮ ਵਿਚ ਉਹਨੇ ਉੱਚੀ ਉੱਚੀ ਖੰਘੂਰੇ ਮਾਰ ਕੇ ਗਲਾ ਸਾਫ ਕੀਤਾ ਤੇ ਫੇਰ ਨੱਕ ਸਾਫ ਕਰਦੇ ਨੇ ਵੀ ਉੱਚੀ ਆਵਾਜ਼ ਪੈਦਾ ਕੀਤੀ। ਲਗਦਾ ਸੀ ਜਿਵੇਂ ਟੀ ਵੀ ਦੇ ਬੰਦ ਹੋਣ ਨਾਲ ਘਰ ਵਿਚ ਛਾਈ ਚੁੱਪ ਨੂੰ ਡਰਾ ਰਿਹਾ ਹੋਵੇ। ਦਇਆ ਕੌਰ ਤਾਂ ਕਿੰਨੇ ਚਿਰਾਂ ਦੀ ਬੈੱਡਰੂਮ ਵਿਚ ਜਾ ਪਈ ਸੀ ਪਰ ਉਹ ਅਜੇ ਸੁੱਤੀ ਨਹੀਂ ਸੀ। ‘‘ਬੁੱਢਿਆਂ ਬੰਦਿਆਂ ਨੂੰ ਨੀਂਦ ਕਿਹੜੀ ਫੂਕਣੀ ਛੇਤੀ ਆਉਂਦੀ ਆ।’’ ਉਹ ਹਰ ਰਾਤ ਹੀ ਅਕਸਰ ਸ਼ਿਕਾਇਤ ਕਰਦੀ। ਸੌਣ ਲੱਗਿਆਂ ਜਿਵੇਂ ਹਨੇਰੇ ਤੇ ਇਕੱਲਤਾ ਤੋਂ ਡਰਦੇ ਉਹਨਾਂ ’ਚੋਂ ਇਕ ਜਣਾ ਕਹਿੰਦਾ, ‘‘ਬੜੀ ਮੌਜ ਸੀ ਥੱਲੇ ਵਾਲਿਆਂ ਦੀ ਰਾਤ ਨੂੰ ਕਦੇ ਰੋਂਦੇ ਨਿਆਣਿਆਂ ਦੀ ਆਵਾਜ਼ ਆਉਂਦੀ ਤਾਂ ਘਰ ਜੀਂਦਾ ਜੀਂਦਾ ਲਗਦਾ ਸੀ।’’ ਤੇ ਫੇਰ ਉਹ ਦੋਵੇਂ ਜਣੇ ਉਹਨਾਂ ਦੇ ਥੱਲੇ ਰਹਿੰਦੇ ਕਿਰਾਏਦਾਰਾਂ ਬਾਰੇ ਗੱਲਾਂ ਕਰਦੇ ਸੌਂ ਜਾਂਦੇ। ਉਹਨਾਂ ਨੇ ਕਾਫੀ ਚਿਰਾਂ ਤੋਂ ਆਪਣੀ ਬੇਸਮੈਂਟ ਕਿਰਾਏ ’ਤੇ ਦੇ ਰੱਖੀ ਸੀ। ਇਹਦੇ ਨਾਲ ਉਹਨਾਂ ਨੂੰ ਥੋੜ੍ਹੀ ਪੈਸਿਆਂ ਵਲੋਂ ਵੀ ਮਦਦ ਹੋ ਜਾਂਦੀ ਸੀ ਪਰ ਬਹੁਤਾ ਫੈਦਾ ਉਹਨਾਂ ਨੂੰ ਸਾਥ ਦਾ ਸੀ। ਉਹਨਾਂ ਦੇ ਆਪਣੇ ਨਿਆਣੇ ਤਾਂ ਹੁਣ ਵਿਆਹ ਹੋ ਚੁੱਕੇ ਸਨ ਤੇ ਆਪੋ ਆਪਣੀ ਘਰੀਂ ਰਹਿੰਦੇ ਸਨ। ਉਹਨਾਂ ਦੇ ਨਿਆਣੇ ਇਥੋਂ ਦੀ ਡਾਲਰ ਦੌੜ ਮਗਰ ਲੱਗ ਕਿਤੇ ਹਫਤੇ ਦੋ ਹਫਤੀਂ ਉਹਨਾਂ ਦੀ ਖਬਰ ਸਾਰ ਲੈ ਜਾਂਦੇ। ਇਸ ਇਕੱਲਤਾ ਤੋਂ ਡਰਦਿਆਂ ਉਹਨਾਂ ਆਪਣੀ ਬੇਸਮੈਂਟ ਕਿਰਾਏ ’ਤੇ ਦੇ ਦਿੱਤੀ ਸੀ। ਪਰ ਉਹਨਾਂ ਦੀ ਬੇਸਮੈਂਟ ਸ਼ਹਿਰ ਦੇ ਕਾਨੂੰਨ ਮੁਤਾਬਕ ਕਿਰਾਏ ’ਤੇ ਨਹੀਂ ਸੀ ਚੜ੍ਹਾਈ ਜਾ ਸਕਦੀ। ਗੁਆਂਢੋਂ ਕਿਸੇ ਖਾਰ ਖਾਂਦੀ ਗੋਰੀ ਨੇ ਉਹਨਾਂ ਦੀ ਸ਼ਿਕਾਇਤ ਕਰ ਦਿੱਤੀ ਤੇ ਸਿਟੀ ਵਾਲੇ ਆ ਕੇ ਉਹਨਾਂ ਦੇ ਕਿਰਾਏਦਾਰਾਂ

ਨੂੰ ਉਹਨਾਂ ਦੇ ਘਰੋਂ ਮੂਵ ਹੋਣ ਦਾ ਹੁਕਮ ਦੇ ਗਏ। ਤੇ ਹੁਣ ਉਹਨਾਂ ਨੂੰ ਘਰ ਬੜਾ ਚੁੱਪ ਚਾਪ ਤੇ ਸੁੰਨਾ ਜਿਹਾ ਲਗਦਾ। ਰਾਤ ਨੂੰ ਸਿਰਫ ਉਹਨਾਂ ਦੀ ਪੁਰਾਣੀ ਫਰਿੱਜ ਦੇ ਕਦੀ ਖੜ੍ਹਨ ਤੇ ਫੇਰ ਹੁਝਕੇ ਜਿਹੇ ਨਾਲ ਚਲਣ ਦੀ ਆਵਾਜ਼ ਆਉਂਦੀ। ਜਦੋਂ ਫਰਿੱਜ ਵੀ ਚੁੱਪ ਹੁੰਦੀ ਤਾਂ ਉਹਨਾਂ ਦੇ ਸੌਣ ਵਾਲੇ ਕਮਰੇ 'ਚ ਪਏ ਪੁਰਾਣੇ ਅਲਾਰਮ ਕਲਾਕ ਦੀ ਆਵਾਜ਼ ਸਾਰੇ ਘਰ ਵਿਚ ਸੁਣੀ ਜਾ ਸਕਦੀ।

ਹਰਨਾਮ ਸਿੰਘ ਨੇ ਬੱਤੀ ਬੁਝਾਈ ਤੇ ਉਬਾਸੀ ਲੈਂਦਿਆਂ ਰੱਬ ਦਾ ਨਾਂ ਲਿਆ। ਦਇਆ ਕੌਰ ਨੇ ਵੀ ਪਾਸਾ ਬਦਲਦੀ ਨੇ ਕਿਹਾ, "ਹੇ ਸੱਚਿਆ ਪਾਤਸ਼ਾਹ ਸੱਭ 'ਤੇ ਮੇਹਰ ਰੱਖੀਂ"।

ਹਨੇਰੇ ਕਮਰੇ ਵਿਚ ਉਹ ਅਜੇ ਜਾਗਦੇ ਈ ਪਏ ਸਨ ਕਿ ਬਹਿਣ ਵਾਲੇ ਕਮਰੇ 'ਚ ਹੋਏ ਖੜਾਕ ਨਾਲ ਤ੍ਰਬਕ ਕੇ ਉੱਠ ਬੈਠੇ। ਉਹਨਾਂ ਦੋਹਾਂ ਨੂੰ ਹੀ ਪਤਾ ਸੀ ਕਿ ਕੀ ਹੋਇਆ ਹੈ ਤੇ ਦੋਹਾਂ ਦੇ ਦਿਲ ਗੁੱਸੇ, ਨਫਰਤ ਤੇ ਬੇਬਸੀ ਨਾਲ ਭਰ ਗਏ। ਪਹਿਲਾਂ ਕਈ ਵਾਰੀ ਦੀ ਤਰ੍ਹਾਂ ਅੱਜ ਫੇਰ ਗੋਰਿਆਂ ਦੇ ਅਵਾਰਾ ਮੁੰਡੇ ਪੱਥਰ ਮਾਰ ਕੇ ਉਹਨਾਂ ਦੇ ਘਰ ਦਾ ਸ਼ੀਸ਼ਾ ਤੋੜ ਗਏ ਸਨ।

ਹਰਨਾਮ ਸਿੰਘ ਕਾਫੀ ਕਮਜ਼ੋਰ ਹੁੰਦਿਆਂ ਵੀ ਹਿੰਮਤ ਨਾਲ ਉੱਠਿਆ ਤੇ ਇਕ ਛੋਟਾ ਜਿਹਾ ਡੰਡਾ ਹੱਥ 'ਚ ਲਈ ਬਾਹਰਲੇ ਬੂਹੇ ਵਲ ਵਧਿਆ। ਪਰ ਦਇਆ ਕੌਰ ਨੇ ਉਹਨੂੰ ਅੱਗੇ ਵਧ ਕੇ ਰੋਕ ਲਿਆ। "ਦੇਵ ਦੇ ਭਾਈਆ ਕਿਉਂ ਸ਼ਦਾਈ ਬਣਦਾਂ, ਸਾਹ ਸੱਤ ਤਾਂ ਖੜ੍ਹੇ ਹੋਣ ਜੋਗੇ ਨੀ ਆਪਣੇ 'ਚ, ਨਾਲੇ ਇਹਨਾਂ ਛੋਕਰਿਆ ਦਾ ਕੀ ਆ ਮੂੰਹ ਸਿਰ 'ਤੇ ਪੱਥਰ ਮਾਰਨਗੇ ਤਾਂ ਜਾਹ ਜਾਂਦੀਏ ਹੋ ਜਾਊ। ਦਬਾ ਦਬ ਪੁਲਸ ਨੂੰ ਫੋਨ ਕਰਦੇ।"

ਉਏ ਇਹ ਏਦਾਂ ਮੰਨਣ ਵਾਲੀਆਂ ਨਸਲਾਂ ਨਈਂ ਇਹ ਤਾਂ ਜੁੱਤੀ ਨਾਲ ਈ ਠੀਕ ਆਉਣ ਵਾਲੇ ਆ। ਨਾਲੇ ਪੁਲਸ ਨੂੰ ਫੋਨ ਕਰਨ ਦਾ ਅੱਗੇ ਕਿੰਨਾ ਕੁ ਫੈਦਾ ਹੋਇਆ। ਸਾਲੇ ਦੋ ਮਿੰਟ ਗੱਲਾਂ ਮਾਰ ਕੇ ਔਹ ਜਾਂਦੇ ਆ, ਜੇ ਆ ਈ ਜਾਣ ਤਾਂ। ਨਿਆਣਿਆਂ ਨੂੰ ਤਾਂ ਉਹ ਊਂਅ ਈ ਫੜ੍ਹ ਕੇ ਛੱਡ ਦਿੰਦੇ ਆ"। ਹਰਨਾਮ ਸਿੰਘ ਹਫਿਆ ਹੋਇਆ ਕਿਚਨ ਵਲ ਜਾਂਦਾ ਬੁੜਬੁੜ ਕਰ ਰਿਹਾ ਸੀ, "ਇਹਨਾਂ ਦੀ ਧੀ ਨੂੰ ਕਤੀੜ ਦੀ ਕਿੱਦਾਂ ਜੀਣਾ ਹਰਾਮ ਕੀਤਾ ਉਏ ਇਹਨਾਂ"।

ਕਿਚਨ ਵਿਚ ਜਾ ਕੇ ਉਹਨੇ ਇਕ ਪੁਰਾਣੇ ਜਿਹੇ ਗੱਤੇ 'ਤੇ ਲਿਖਿਆ ਪੁਲੀਸ ਵਾਲਿਆਂ ਦਾ ਫੋਨ ਪੜ੍ਹਿਆ ਤੇ ਫੇਰ ਨੰਬਰ ਘੁਮਾਉਣ ਲੱਗਾ। ਇਕ ਥੱਕੀ ਜਿਹੀ ਆਵਾਜ਼ ਆਈ। ਹਰਨਾਮ ਸਿੰਘ ਦਾ ਨਾਂ ਪਤਾ ਪੁੱਛ ਕੇ ਛੇਤੀ ਮਦਦ ਭੇਜਣ ਦਾ ਕਹਿ ਕੇ ਫੋਨ ਬੰਦ ਕਰ ਦਿੱਤਾ।

ਦਇਆ ਕੌਰ ਨੇ ਕਿਚਨ ਦੀ ਤਾਕੀ ਦਾ ਪਰਦਾ ਹੱਥ ਨਾਲ ਪਰਾਂਹ ਹਟਾ ਕੇ ਬਾਹਰ ਦੇਖਿਆ। ਸੜਕ ਬੱਤੀਆਂ ਦੇ ਚਾਨਣ ਵਿਚ ਘੂਕ ਸੁੱਤੀ ਪਈ ਸੀ। ਕੋਈ ਵੀ ਆਂਢੀ ਗੁਆਂਢੀ ਉਹਨਾਂ ਦੇ ਭੱਜੇ ਸ਼ੀਸ਼ਿਆਂ ਦਾ ਖੜਾਕ ਸੁਣ ਕੇ ਬਾਹਰ ਨਹੀਂ ਸੀ ਆਇਆ। ਪੱਥਰ ਮਾਰਨ ਵਾਲੇ ਮੁੰਡੇ ਹੁਣ ਤੱਕ ਕਦੋਂ ਦੇ ਦੌੜ ਗਏ ਸਨ। ਦਇਆ ਕੌਰ ਨੂੰ ਉੱਥੇ ਖੜ੍ਹੀ ਨੂੰ ਇਕ ਪਲ ਪਿੰਡ ਦੀ ਯਾਦ ਆਈ - ਜੇ ਕਿਸੇ ਦੇ ਕੰਡਾ ਵੀ ਲੱਗ ਜਾਂਦਾ ਤਾਂ ਸਾਰੀ ਦੀ ਸਾਰੀ ਗਲ਼ੀ ਕੱਠੀ ਹੋ ਜਾਂਦੀ। ਉਹਨੂੰ ਆਪਣੀ ਸੋਚ ਸੁਪਨੇ ਵਰਗੀ ਜਾਪੀ। ਪਿੰਡ ਛੱਡੇ ਨੂੰ ਤਾਂ ਉਹਨੂੰ ਵੀਹ ਵਰ੍ਹੇ ਬੀਤ ਗਏ ਸਨ।

ਇਸ ਸਟਰੀਟ ਉੱਪਰ ਦੋ ਕੁ ਘਰ ਛੱਡ ਕੇ ਉਹਨਾਂ ਨਾਲ ਗੂਹੜੀ ਸਾਂਝ ਰੱਖਣ ਵਾਲੇ ਸਿਆਣੀ ਉਮਰ ਦੇ ਗੋਰਾ ਤੇ ਗੋਰੀ ਰਹਿੰਦੇ ਸਨ। ਉਹ ਦੋਵੇਂ ਜੀਅ ਇਹਨਾਂ ਨਾਲ ਬੜਾ ਪਿਆਰ ਜਤਾਉਂਦੇ। ਇਹ ਵੀ ਉਹਨਾਂ ਨਾਲ ਆਪਣਿਆਂ ਵਾਂਗ ਪੇਸ਼ ਆਉਂਦੇ। ਪਰ ਡੇਢ ਕੁ ਸਾਲ ਪਹਿਲਾਂ ਗੋਰਾ ਜਾਰਜ ਅਚਾਨਕ ਦਿਲ ਦੇ ਖੜ੍ਹਨ ਨਾਲ ਮਰ ਗਿਆ ਤੇ ਉਹਦੀ ਜੀਵਨ ਸਾਥਣ ਬਰਨੀਸ ਤੋਂ ਘਰ ਦੀ ਦੇਖ ਭਾਲ ਨਹੀਂ ਸੀ ਕਰ ਹੁੰਦੀ, ਉਹ ਵੀ ਵਿਚਾਰੀ ਘਰ ਵੇਚ ਕੇ ਥੋੜ੍ਹਾ ਦੂਰ ਇਕ ਅਪਾਰਟਮੈਂਟ ਵਿਚ ਮੂਵ ਹੋ ਗਈ। ਉਸ ਤੋਂ ਬਾਅਦ ਇਹਨਾਂ ਲਈ ਇਹ ਸਟਰੀਟ ਬੜੀ ਬੇਗਾਨੀ ਜਿਹੀ ਹੋ ਗਈ ਸੀ।

ਦਇਆ ਕੌਰ ਵੀ ਕਿਚਨ ਵਿਚੋਂ ਬਹਿਣ ਵਾਲੇ ਕਮਰੇ ਵਿਚ ਆ ਗਈ ਜਿੱਥੇ ਹਰਨਾਮ ਸਿੰਘ ਖੜ੍ਹਾ ਕਮਰੇ ਦੀ ਫਰਸ਼ ਉੱਪਰ ਤੇ ਸੋਫੇ ਉੱਪਰ ਪਏ ਸ਼ੀਸ਼ੇ ਦੇ ਟੁਕੜਿਆਂ ਨੂੰ ਘੂਰ ਰਿਹਾ ਸੀ। ਹਰਨਾਮ ਸਿੰਘ ਮੁੜ ਕੇ ਕਿਚਨ ਵਿਚ ਚਲਾ ਗਿਆ ਤੇ ਉਹ ਵੀ ਉਸੇ ਤਰ੍ਹਾਂ ਤਾਕੀ ਦਾ ਪਰਦਾ ਹਟਾ ਕੇ ਬਾਹਰ ਸੜਕ ਵੱਲ ਦੇਖਣ ਲੱਗਾ। ਉਹਨੂੰ ਪਤਾ ਸੀ ਕਿ ਪੱਥਰ ਮਾਰਨ ਵਾਲੇ ਮੁੰਡੇ ਤਾਂ ਕਦੋਂ ਦੇ ਭੱਜ ਗਏ ਹੋਣਗੇ ਪਰ ਉਹ ਫੇਰ ਵੀ ਉਂਝ ਹੀ ਪਲ ਕੁ ਚੁੱਪ ਖੜ੍ਹਾ ਸੜਕ ਵਲ ਘੂਰਦਾ ਰਿਹਾ। ਉਹ ਵਾਪਸ ਬਹਿਣ ਵਾਲੇ ਕਮਰੇ ਵਿਚ ਆ ਗਿਆ ਤੇ ਘਸ ਕੇ ਪਾਟ ਚੁੱਕੀ ਸੋਫੇ ਨਾਲ ਦੀ ਵੱਡੀ ਕੁਰਸੀ 'ਤੇ ਬੈਠ ਗਿਆ।

ਦਇਆ ਕੌਰ ਤੋਂ ਚੁੱਪ ਸਹਾਰੀ ਨਹੀਂ ਸੀ ਜਾਂਦੀ ਤੇ ਉਹ ਬੁੜ ਬੁੜ ਕਰਨ ਲੱਗ ਪਈ, "ਦੱਸੋ ਮੌਤ ਪੈਣਿਓਂ, ਰੱਬ ਥੌਹੋਂ ਹੀ ਚੁੱਕੇ ਤੁਹਾਨੂੰ ਐਹੋ ਜਿਹਾਂ ਨੂੰ, ਹੈਂ ਸਾਡੇ ਸ਼ੀਸ਼ਿਆਂ ਨਾਲ ਤੁਹਾਡਾ ਕੀ ਵੈਰ ਆ। ਦਸ ਸਲ ਹੋ ਗਏ ਇਥੇ ਰਹਿੰਦਿਆਂ ਨੂੰ ਕਦੀ ਕਿਸੇ ਨੂੰ ਅੱਧੀ ਨਾ।।"।

ਹਰਨਾਮ ਸਿੰਘ ਉਹਦੀ ਗੱਲ ਨੂੰ ਵਿਚੇ ਕੱਟਦਾ ਹੋਇਆ ਬੋਲਿਆ, "ਐਂਵੀਂ ਨਾ ਸਿਰ ਖਾਈ ਜਾਇਆ ਕਰ ਵਾਧੂ ਦਾ। ਦਸ ਸਾਲ ਹੋ ਗਏ ਇਹਨੂੰ। ਉਹਨਾਂ ਸਾਲਿਆਂ ਬਾਂਦਰਾਂ ਨੂੰ ਕੀ ਪਤਾ। ਬੀਅਰ ਦਾ ਘੁੱਟ ਪੀ ਕੇ ਖੇੜਨ ਸਾਡੇ ਵਰਗਿਆਂ 'ਤੇ ਤੁਰ ਪੈਂਦੇ ਆ। ਨਾਲੇ ਜਦੋਂ ਕਿਸੇ ਦਾ ਡਰ ਈ ਨਾ ਹੋਵੇ ਤਾਂ ਏਵੇਂ ਮਛੀਰ ਚਾਮ੍ਹਲਦੀ ਹੁੰਦੀ ਆ"।

"ਨਾ ਬੀਅਰ ਹੁਣ ਕੋਈ ਨਵੀਂ ਆ ਗਈ, ਅੱਗੇ ਨਾ ਕਦੀ ਕਿਸੇ ਸਾਡੇ ਸ਼ੀਸ਼ੇ ਭੰਨੇ। ਅੱਗੇ ਤਾਂ ਇਹੋ ਜਿਹੀ ਕਦੀ ਨਹੀਂ ਸੀ ਸੁਣੀ। ਖਬਰਿਆ ਕੀ ਹੋਣੀ ਦਿਖਾਲੀ ਦਿੰਦੀ ਆ ਜਮਾਨੇ ਨੂੰ ਹੁਣ ਤਾਂ", ਦਇਆ ਕੌਰ ਨੇ ਵੀ ਖਿਝੇ ਲਹਿਜੇ 'ਚ ਕਿਹਾ।

ਹਰਨਾਮ ਸਿੰਘ ਉੱਠ ਕੇ ਇਕ ਵਾਰੀ ਫੇਰ ਤਾਕੀ ਵੱਲ ਗਿਆ ਤੇ ਪੁਲੀਸ ਨੂੰ ਗਾਲ੍ਹਾਂ ਕੱਢਦਾ ਮੁੜ ਆਇਆ, "ਇਹ ਸਾਲੇ ਪੁਲਸ ਵਾਲੇ ਵੀ ਭੈਣ ਆਪਣੀ ਦੇ ਯਾਰ ਆ, ਮਰਜੀ ਨਾਲ ਆਉਣਗੇ"।

"ਉਹ ਵਿਚਾਰੇ ਕੀ ਕਰਨ। ਖਬਰਿਆ ਕਿੰਨੀ ਥਾਂਹੀਂ ਜਾਣਾ ਪੈਂਦਾ ਹਊ ਉਹਨਾਂ ਨੂੰ", ਦਇਆ ਕੌਰ ਤੋਂ ਬੋਲਣੋ ਨਾ ਰਿਹਾ ਗਿਆ।

"ਉਹ ਤੂੰ ਬੈਠੀ ਰਿਹਾ ਕਰ ਚੁੱਪ ਕਰਕੇ ਵੱਡੀਏ ਪੁਲਸ ਦੀਏ ਹਮਦਰਦਣੇ", ਹਰਨਾਮ ਸਿੰਘ ਨੇ ਉਹਨੂੰ ਚੁੱਪ ਕਰਾਉਣ ਲਈ ਝਿੜਕਿਆ। ਹਰਨਾਮ ਸਿੰਘ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਉਹ ਕੀ ਕਰੇ। ਜੇ ਦਇਆ ਕੌਰ ਚੁੱਪ ਕਰ ਜਾਂਦੀ ਤਾਂ ਉਹਨੇ ਖੁਦ ਕੁਝ ਕਹਿਣਾ

ਸ਼ੁਰੂ ਕਰ ਦੇਣਾ ਸੀ ਕਿਉਂਕਿ ਚੁੱਪ ਤਾਂ ਉਹਨੂੰ ਵੀ ਖਾਣ ਨੂੰ ਆਉਂਦੀ ਸੀ। ਪਰ ਜਦੋਂ ਦਇਆ ਕੌਰ ਕੁਝ ਕਹਿੰਦੀ ਉਹ ਖਿਝ ਕੇ ਉਹਨੂੰ ਚੁੱਪ ਕਰਨ ਲਈ ਕਹਿੰਦਾ।

ਦਇਆ ਕੌਰ ਦੋ ਕੁ ਪਲ ਚੁੱਪ ਰਹਿਣ ਮਗਰੋਂ ਫੇਰ ਬੋਲੀ, "ਮੈਂ ਕਿਹਾ ਦੇਵ ਨੂੰ ਈ ਫੋਨ ਕਰ ਦਿੰਦੇ।।"। ਹਰਨਾਮ ਸਿੰਘ ਨੇ ਉਹਦੀ ਗੱਲ ਨੂੰ ਫੇਰ ਵਿਚੋਂ ਕੱਟਦਿਆਂ ਕਿਹਾ, "ਦੇਵ ਇਥੇ ਆ ਕੇ ਕੀ ਕਰੂਗਾ ਅੱਧੀਂ ਰਾਤੀਂ। ਨਾਲੇ ਸਵੇਰੇ ਕੰਮ 'ਤੇ ਸਵੱਖਤੇ ਜਾਣਾ ਉਹਨੇ।"

ਹਰਨਾਮ ਸਿੰਘ ਏਨਾ ਕਹਿ ਕੇ ਫੇਰ ਚੁੱਪ ਕਰ ਗਿਆ ਤੇ ਸੋਚੀਂ ਪੈ ਗਿਆ। ਪਰ ਦਇਆ ਕੌਰ ਕੋਲੋਂ ਤਾਂ ਜਿਵੇਂ ਖਾਮੋਸ਼ੀ ਸਹਾਰੀ ਹੀ ਨਹੀਂ ਸੀ ਜਾਂਦੀ। ਉਹ ਫੇਰ ਆਪਣੇ ਅੰਦਰ ਦੀ ਹਵਾੜ ਕੱਢਣ ਲੱਗੀ, "ਮੈਂ ਤਾਂ ਕਹਿੰਦੀ ਆਂ ਜਦੋਂ ਦੀਆਂ ਆਹ ਦੇਸੋਂ ਹੇੜ੍ਹਾਂ ਦੀਆਂ ਹੇੜ੍ਹਾਂ ਵਿਜਿਟਰ ਆਏ ਨਾ ਇਹਨਾਂ ਨੇ ਪਤਾ ਨਈਂ ਕੀ ਕਰ ਤਾ। ਹੁਣ ਤਾਂ ਨਿੱਤ ਨਵਾਂ ਚੰਦ ਚੜ੍ਹਦਾ ਆ, ਨਹੀਂ ਤਾਂ ਅੱਗੇ ਵੀ ਗੋਰੇ ਏਥੇ ਈ ਸਿਗੇ ਅੱਖ ਚੁੱਕ ਕੇ ਨਹੀਂ ਸੀ ਦੇਖਦੇ। ਮੈਂ ਤਾਂ ਕਹਿੰਨੀ ਆਂ ਇਹ ਜਿਹੜੀ ਨਵੀਂ ਮੜ੍ਹੀਰ ਦੇਸੋਂ ਆਈ ਆ ਇਹੋ ਪਹਿਲਾਂ ਚਿੰਜੜੀ ਛੇੜਦੀ ਆ ਫੇਰ ਗੋਰੇ ਵਿਚਾਰੇ ਖਿਝੇ ਹੋਏ ਸਾਡੇ ਅਰਗਿਆਂ 'ਤੇ ਵੀ ਗੁੱਸਾ ਕੱਢਦੇ ਆ", ਦਇਆ ਕੌਰ ਇਸ ਮੁਸੀਬਤ ਦਾ ਆਪਣੀ ਵਲੋਂ ਕਾਰਨ ਦੱਸ ਰਹੀ ਸੀ।

ਹਰਨਾਮ ਸਿੰਘ ਵੀ ਬੈਠਾ ਸੋਚ ਰਿਹਾ ਸੀ ਕਿ ਇਹ ਸੱਭ ਆਖਰ ਹੈ ਕਿਉਂ? ਉਹਨੂੰ ਦਇਆ ਕੌਰ ਦੀ ਗੱਲ ਕਈ ਵਾਰੀ ਠੀਕ ਜਾਪਣ ਲਗਦੀ ਕਿਉਂਕਿ ਅੱਗੇ ਤਾਂ ਉਹਨਾਂ ਨਾਲ ਏਦਾਂ ਕਦੇ ਨਹੀਂ ਸੀ ਹੋਈ। ਉਹਨੂੰ ਵੀ ਏਥੇ ਆਏ ਨੂੰ ਵੀਹ ਸਾਲ ਹੋ ਗਏ ਸਨ। ਮਿੱਲਾਂ 'ਚ ਜਾਂ ਹੋਰ ਕੰਮਾਂ ਕਾਰਾਂ 'ਤੇ ਹੁੰਦੇ ਵਿਤਕਰੇ ਨੂੰ ਉਹਨੇ ਕਦੇ ਗੌਲਿਆ ਈ ਨਹੀਂ ਸੀ। ਇਸ ਤਰ੍ਹਾਂ ਦਾ ਵਿਤਕਰਾ ਕਰਨਾ ਉਹ ਗੋਰਿਆਂ ਦਾ ਹੱਕ ਸਮਝਦਾ ਸੀ। "ਅਸੀਂ ਕਦੀ ਚਮਾਰਾਂ ਚੂਹੜਿਆਂ ਨੂੰ ਆਪਣੇ ਚੌਂਕੇ ਦੇ ਨੇੜੇ ਨਹੀਂ ਸੀ ਆਉਣ ਦਿੱਤਾ। ਗੋਰੇ ਵੀ ਤਾਂ ਆਪਣੀ ਮਰਜੀ ਕਰ ਈ ਸਕਦੇ ਆ। ਉਹ ਜੋਰਾਵਰ ਜਿਉਂ ਹੋਏ।" ਉਹ ਅਕਸਰ ਇਸ ਕਿਸਮ ਦੀ ਦਲੀਲਬਾਜੀ ਵਰਤਦਾ। ਆਪਣੇ ਆਪ ਨੂੰ ਉਹਨੇ ਕਦੇ ਵੀ ਗੋਰਿਆਂ ਦੇ ਬਰਾਬਰ ਨਹੀਂ ਸੀ ਸਮਝਿਆ। ਗੋਰਿਆਂ ਨੂੰ ਉਹ ਰਾਜ ਕਰਨ ਵਾਲੇ ਹੀ ਸਮਝਦਾ। ਜਦੋਂ ਦਾ ਉਹ ਦੇਸੋਂ ਅਇਆ ਸੀ ਉਹਨੇ ਡੱਟ ਕੇ ਮਿੱਲ ਵਿਚ ਕੰਮ ਕੀਤਾ ਸੀ ਤੇ ਏਥੇ ਵੀ ਤੇ ਪਿੰਡ ਵੀ ਵਾਹਵਾ ਜਾਇਦਾਦ ਬਣਾ ਲਈ ਸੀ। ਰਾਜਨੀਤੀ, ਆਰਥਿਕਤਾ , ਨਸਲੀ ਵਿਤਕਰਾ ਜਾਂ ਇਸ ਕਿਸਮ ਦੀਆਂ ਹੋਰ ਗੱਲਾਂ ਉਹਨੇ ਕਦੀ ਸੋਚੀਆਂ ਵੀ ਨਹੀਂ ਸਨ। ਹੁਣ ਉਹਨੂੰ ਪੈਨਸ਼ਨ ਮਿਲਦੀ ਸੀ ਤੇ ਗਰਮੀਆਂ ਨੂੰ ਉਹ ਫਾਰਮਾਂ 'ਚ ਥੋੜ੍ਹਾ ਬਾਹਲਾ ਕੰਮ ਵੀ ਦਇਆ ਕੌਰ ਦੇ ਨਾਂਅ 'ਤੇ ਕਰ ਲੈਂਦਾ ਸੀ ਤੇ ਵਾਹਵਾ ਦਿਨ ਕਟੀ ਹੋਈ ਜਾਂਦੀ ਸੀ। ਉਹ ਦੋਵੇਂ ਜੀਅ ਦੋ ਵੇਲੇ ਰੱਬ ਦਾ ਨਾਂਅ ਲੈਂਦੇ ਨਾ ਕਿਸੇ ਨਾਲ ਵਾਧੂ ਘਾਟੂ ਕਰਦੇ ਨਾ ਕਰਾਉਂਦੇ। ਪਰ ਹੁਣ ਜਦੋਂ ਤੋਂ ਉਹਨਾਂ ਦੇ ਘਰ ਦੇ ਸ਼ੀਸ਼ੇ ਟੁੱਟਣ ਭੱਜਣ ਦਾ ਚੱਕਰ ਸ਼ੁਰੂ ਹੋਇਆ ਹੈ ਉਹ ਅਕਸਰ ਬਹਿਣਾਂ 'ਚ ਵਹਿ ਤੁਰਦਾ ਪਈ ਇਹ ਸਭ ਕਿਉਂ ਹੁੰਦਾ ਹੈ। ਉਸ ਨੂੰ ਇਸ ਗੱਲ ਦੀ ਸਮਝ ਨਹੀਂ ਸੀ ਆਉਂਦੀ ਪਈ ਇਹ ਭਲੇਮਾਣਸਾਂ ਹਮਾਤੜ੍ਹਾਂ ਨੂੰ ਕਿਉਂ ਤੰਗ ਕਰਦੇ ਆ।

ਪਿਛਲੀ ਵਾਰੀ ਜਦੋਂ ਉਹਨਾਂ ਦੇ ਘਰ ਦੇ ਸ਼ੀਸ਼ੇ ਟੁੱਟੇ ਸਨ ਤਾਂ ਕੁਝ ਪੰਜਾਬੀ ਨੌਜਵਾਨ ਉਨ੍ਹਾਂ ਕੋਲ ਆਏ ਸਨ। ਉਹ ਕਿੰਨਾਂ ਚਿਰ ਹਰਨਾਮ ਸਿੰਘ ਨਾਲ ਨਸਲੀ ਵਿਤਕਰੇ ਦੀਆਂ,

ਰਾਜਨੀਤੀ ਦੀਆਂ, ਅਰਥਿਕ ਢਾਂਚੇ 'ਚ ਆਉਂਦੇ ਉਤਰਾਵਾਂ ਚੜ੍ਹਾਵਾਂ ਦੀਆਂ ਗੱਲਾਂ ਕਰਦੇ ਰਹੇ ਜਿਹੜੀਆਂ ਹਰਨਾਮ ਸਿੰਘ ਨੂੰ ਬੜੀਆਂ ਅਜੀਬ ਲੱਗ ਰਹੀਆਂ ਸਨ। ਅੰਦਰੋਂ ਉਹ ਵੀ ਦਇਆ ਕੌਰ ਵਾਂਗ ਇਹੀ ਸਮਝਦਾ ਸੀ ਕਿ ਇਹ ਸਾਰੀ ਗੜਬੜ ਨਵੇਂ ਆਏ ਵਿਜ਼ਿਟਰਾਂ ਕਰਕੇ ਹੀ ਹੈ। ਉਹਨਾਂ ਮੁੰਡਿਆਂ ਦੇ ਜਾਣ ਬਾਅਦ ਉਹਨੇ ਦਇਆ ਕੌਰ ਨੂੰ ਕਿਹਾ ਸੀ, "ਇਹ ਮੰਡ੍ਹੀਰ ਦਾ ਸਿਰ ਨਈ ਟਿਕਾਣੇ। ਸਲੇ ਰੱਜਵੀਂ ਰੋਟੀ ਤਾਂ ਖਾਣ ਲੱਗ ਪਏ ਹੁਣ ਗੱਲਾਂ ਬਣਾਉਂਦੇ ਈ ਨਈਂ ਸਾਹ ਲੈਂਦੇ। ਅਖੇ ਸਰਕਾਰ ਤੇ ਪੁਲਸ ਰਲ਼ ਕੇ ਹਮਲਿਆਂ ਦੀ ਜੁੰਮੇਵਾਰ ਆ। ਹੈਂ ਸਾਲੇ ਨਵੇਂ ਪੜ੍ਹਾਕੂ"।

ਹਰਨਾਮ ਸਿੰਘ ਆਪਣੀ ਸੋਚ 'ਚ ਖੁੱਭਿਆ ਬੈਠਾ ਸੀ। ਦਇਆ ਕੌਰ ਨੇ ਇਕ ਦੋ ਵਾਰੀ ਕਿਹਾ, "ਮੈਂ ਕਿਹਾ ਦੇਵ ਦੇ ਭਾਈਆ ਇਕ ਵਾਰੀ ਫੇਰ ਫੋਨ ਕਰਦੇ ਉਹ ਤਾਂ ਬਹੁੜੇ ਹੀ ਨਹੀ"। ਹਰਨਾਮ ਸਿੰਘ ਨੇ ਅੱਗਿਓਂ ਪਹਿਲਾਂ ਵਾਲਾ ਜਵਾਬ ਹੀ ਦਿੱਤਾ। ਉਂਝ ਉਹਨੂੰ ਪਤਾ ਵੀ ਸੀ ਕਿ ਪੁਲਸ ਦੇ ਆਉਣ ਨਾਲ ਕੋਈ ਫਰਕ ਨਹੀਂ ਸੀ ਪੈਣਾ। ਨਾ ਤਾਂ ਟੁੱਟਾ ਸ਼ੀਸ਼ਾ ਜੁੜਨਾ ਸੀ ਤੇ ਨਾ ਹੀ ਉਹਨਾਂ ਦੇ ਅੰਦਰ ਦੀਆਂ ਤ੍ਰੇੜਾਂ ਮਿਟਣੀਆਂ ਸਨ। ਪਰ ਉਹ ਹੋਰ ਕਰ ਵੀ ਸਕਦੇ ਸਨ।

ਦਇਆ ਕੌਰ ਨੇ ਚੁੱਪ ਨੂੰ ਤੋੜਨ ਲਈ ਹੋਰ ਕਹਾਣੀ ਛੋਹ ਲਈ ਸੀ, "ਕੱਲ੍ਹ ਜਦੋਂ ਮੈਂ ਬੈਂਕ ਨੂੰ ਗਈ ਤਾਂ ਉਥੇ ਮਾਰੂ ਪੁਲਸ ਈ ਪੁਲਸ ਤੁਰੀ ਫਿਰੇ। ਸੱਤ ਅੱਠ ਕਾਰਾਂ ਹੋਣਗੀਆਂ ਬੈਂਕ ਦੇ ਆਲੇ ਦੁਆਲੇ ਬੱਤੀਆਂ ਫਲੈਸ਼ ਕਰਦੀਆਂ। ਉਹਨਾਂ ਬੈਂਕ ਦੇ ਸਾਰੇ ਦਰਵਾਜੇ ਬੰਦ ਕੀਤੇ ਹੋਏ ਸਨ। ਪਸਤੌਲ ਫੜੀ ਕਈ ਪੁਲਸੀਏ ਇੱਧਰ ਉੱਧਰ ਭੱਜੇ ਫਿਰਨ। ਫੇਰ ਉਹਨਾਂ ਇਕ ਦਮ ਸਾਰੇ ਦਰਵਾਜੇ ਖੋਹਲ ਦਿੱਤੇ ਤੇ ਹੌਲੀ ਹੌਲੀ ਸਾਰੇ ਪੁਲਸੀਏ ਆਪੋ ਆਪਣੀਆਂ ਕਾਰਾਂ ਵਲ ਚਲੇ ਗਏ। ਦੋ ਤਿੰਨ ਅੰਦਰੇ ਖੜ੍ਹੇ ਉਸ ਲਾਲ ਜਿਹੇ ਵਾਲਾਂ ਵਾਲੀ ਬੇਸ਼ਰਮ ਜਿਹੀ ਕੁੜੀ ਨਾਲ ਮਾਰੂ ਖੰਡ-ਘਿਓ ਹੋਏ ਪਏ। ਉੱਚੀ ਉੱਚੀ ਗੱਲਾਂ ਕਰਨ ਤੇ ਹੱਸਣ। ਮੈਂ ਚੈੱਕ ਕੈਸ਼ ਕਰਾਉਣ ਲੱਗੀ ਨੇ 'ਟੈਲਰ' ਤੋਂ ਪੁੱਛਿਆ ਤਾਂ ਕਹਿੰਦੀ ਇਕ ਕੁੜੀ ਕੋਲੋਂ ਗਲਤੀ ਨਾਲ ਪੁਲਸ ਸੱਦਣ ਵਾਲਾ ਬਟਨ ਦੱਬਿਆ ਗਿਆ ਸੀ।।"। ਹਰਨਾਮ ਸਿੰਘ ਸੋਚੀਂ ਪਿਆ ਚੁੱਪ ਚਾਪ ਬੈਠਾ ਸੀ। ਉਹਨੇ ਦਇਆ ਕੌਰ ਦੀ ਗੱਲ ਸੁਣ ਲਈ ਸੀ। ਉਹਨੂੰ ਬੜਾ ਗੁੱਸਾ ਆ ਰਿਹਾ ਸੀ। ਉਹ ਸੋਚ ਰਿਹਾ ਸੀ ਕਿ ਜੇ ਬੈਂਕ ਵਿਚ ਕਿਸੇ ਤੋਂ ਗਲਤੀ ਨਾਲ ਵੀ ਬਟਨ ਦੱਬ ਹੋ ਜਾਵੇ ਤਾਂ ਪੂਰੀ ਦੀ ਪੂਰੀ ਗਾਰਦ ਹਥਿਆਰਾਂ ਸਮੇਤ ਉੱਥੇ ਪਹੁੰਚ ਜਾਂਦੀ ਆ। ਪਰ ਏਥੇ ਹਮਾਤੜ ਨੂੰ ਭਾਵੇਂ ਕੋਈ ਅੱਧੀਂ ਰਾਤੀਂ ਮਾਰ ਕੇ ਸੁੱਟ ਜਾਵੇ ਫੇਰ ਵੀ ਸਾਲੇ ਮਰਜੀ ਨਾਲ ਈ ਆਉਣਗੇ। ਉਹ ਮੁੰਡੇ ਵੀ ਇਦਾਂ ਦੀਆਂ ਗੱਲਾਂ ਹੀ ਕਰਦੇ ਸੀ ਪਈ ਇਹ ਅਮੀਰਾਂ ਦੀ ਸਰਕਾਰ ਅਮੀਰਾਂ ਦੀ ਰਾਖੀ ਲਈ ਹੈ, ਆਮ ਲੋਕਾਂ ਦੀ ਇਹਨੂੰ ਕੀ ਪਰਵਾਹ ਆ। ਦਇਆ ਕੌਰ ਦੀ ਗੱਲ ਦਾ ਉਹਨੂੰ ਮੁੰਡਿਆਂ ਦੀ ਗੱਲਬਾਤ ਨਾਲ ਕੁਝ ਕੁਝ ਸਬੰਧ ਜੁੜਦਾ ਜਾਪਿਆ। ਉਹਨੂੰ ਚੇਤਾ ਆਇਆ ਕਿ ਉਸ ਦਿਨ ਫਾਰਮ ਵਿਚ ਮਹਿੰਗੇ ਹੋਰੀਂ ਵੀ ਗੱਲਾਂ ਕਰਦੇ ਸੀਗੇ। ਅਖੇ ਗੁਰਦੁਆਰੇ ਵਾਲਿਆਂ ਨੇ ਦੋ ਤਿੰਨ ਗੋਰਿਆਂ ਦੇ ਛੋਕਰੇ ਜਿਹੜੇ ਆਉਂਦੇ ਜਾਂਦੇ ਨੂੰ ਗਾਲਾਂ ਕੱਢਦੇ ਰਹਿੰਦੇ ਸੀ, ਫੜ ਕੇ ਪੁਲੀਸ ਵਾਲਿਆਂ ਨੂੰ ਦੇ ਦਿੱਤੇ ਤੇ ਪੁਲਸ ਵਾਲਿਆਂ ਉਹਨਾਂ ਦੇ ਦੇਖਦਿਆਂ ਈ ਮੁੰਡੇ ਕਾਰ 'ਚੋਂ ਛੱਡ ਦਿੱਤੇ। ਉਹਨੂੰ ਸਾਰੀਆਂ ਗੱਲਾਂ ਦਾ ਆਪਸ ਵਿਚ ਸੰਬੰਧ ਜਾਪਿਆ।

ਬਾਹਰ ਬੂਹੇ 'ਤੇ ਹੋਈ ਟੱਕ ਟੱਕ ਨੇ ਹਰਨਾਮ ਸਿੰਘ ਦੀਆਂ ਸੋਚਾਂ ਨੂੰ ਉਡਾ ਦਿੱਤਾ। ਉਹਨੇ ਉਠ ਕੇ ਬੂਹਾ ਖੋਲਿਆ। ਦੋ ਪੁਲੀਸ ਆਫੀਸਰ ਅੰਦਰ ਆਏ। ਉਹਨਾਂ ਨੇ ਆਪਣੇ ਹੈਟ ਲਾਹ ਕੇ ਆਪਣੇ ਹੱਥਾਂ ਵਿਚ ਫੜ ਲਏ। ਇਕ ਪੁਲਸੀਆ ਹਰਨਾਮ ਸਿੰਘ ਹੋਰਾਂ ਤੋਂ ਸਵਾਲ ਪੁੱਛਣ ਲੱਗਾ: ਕਿੰਨੇ ਵਜੇ ਸ਼ੀਸ਼ਾ ਟੁੱਟਾ? ਕੌਣ ਸਨ? ਤੁਸੀਂ ਉਹਨਾਂ 'ਚੋਂ ਕਿਸੇ ਨੂੰ ਦੇਖਿਆ? ਤੁਸੀਂ ਉਹਨਾਂ 'ਚੋਂ ਕਿਸੇ ਨੂੰ ਜਾਣਦੇ ਹੋ? ਆਦਿ। ਨਾਲ ਨਾਲ ਉਹ ਆਪਣੀ ਨਿੱਕੀ ਜਿਹੀ ਕਾਪੀ ਵਿਚ ਕੁਝ ਨੋਟ ਕਰੀ ਜਾ ਰਿਹਾ ਸੀ। ਦੂਜਾ ਪੁਲਸੀਆ ਐਵੀਂ ਆਲੇ ਦੁਆਲੇ ਪਰਦੇ ਚੁੱਕ ਚੁੱਕ ਕੇ ਦੇਖਣ ਲੱਗ ਪਿਆ। ਕੁਝ ਮਿੰਟਾਂ ਵਿਚ ਹੀ ਉਹ ਦੋਵੇਂ ਪੁਲਸੀਏ ਆਪਣਾ ਕੰਮ ਮੁਕਾ ਕੇ ਬਾਹਰ ਨਿਕਲ ਗਏ। ਜਾਣ ਲੱਗੇ ਕਹਿ ਗਏ, "ਤੁਸੀਂ ਸਵੇਰੇ ਇੰਸ਼ੋਰੈਂਸ ਵਾਲਿਆਂ ਨੂੰ ਫੋਨ ਕਰਕੇ ਸ਼ੀਸ਼ੇ ਪਵਾ ਲਿਓ ਤੇ ਅਸੀਂ ਸ਼ੀਸ਼ੇ ਤੋੜਨ ਵਾਲਿਆ ਦਾ ਪਤਾ ਲਗਾਉਣ ਦੀ ਕੋਸ਼ਿਸ਼ ਕਰਾਂਗੇ।

ਜਦੋਂ ਦੋਵੇਂ ਆਫੀਸਰ ਬਾਹਰ ਨਿਕਲੇ ਹਰਨਾਮ ਸਿੰਘ ਨੇ ਕਾਹਲੀ ਕਾਹਲੀ ਬੂਹਾ ਬੰਦ ਕਰ ਲਿਆ ਜਿਵੇਂ ਡਰਦਾ ਹੋਵੇ ਕਿ ਉਹ ਫੇਰ ਵਾਪਸ ਅੰਦਰ ਨਾ ਆ ਜਾਣ।



# ਸਿਰ ਦਾ ਭਾਰ

ਸ਼ਨਿਚਰਵਾਰ ਦੀ ਸ਼ਾਮ ਨੂੰ ਜਦੋਂ ਉਹ ਰੋਟੀ ਖਾਣ ਤੋਂ ਪਹਿਲਾਂ ਇਕ ਦੋ ਦਰਾਮ ਲਾਉਣ ਲਈ ਬੈਠੇ। ਜਿਵੇਂ ਉਹ ਅਕਸਰ ਕਰਦੇ, ਤਾਂ ਰੇਸ਼ੋ ਨੂੰ ਦੇਸੋਂ ਮੰਗਵਾਉਣ ਦੀ ਗੱਲ ਫਿਰ ਛਿੜ ਪਈ। ਮਹਿੰਗੇ ਨੇ ਸਕਾਚ ਦੀ ਇਕ ਨੱਕੋ ਨੱਕ ਭਰੀ ਗਲਾਸੀ ਅੰਦਰ ਸੁੱਟੀ, ਕੈਚਅੱਪ ਨਾਲ ਪਕਾਉੜਾ ਲਬੇੜਦਿਆਂ ਕਿਹਾ, "ਬੰਦਾ ਤਾਂ ਮੇਰੀ ਨਜ਼ਰ ਵਿਚ ਇਕ ਹੈ ਪਰ ਮੈਨੂੰ ਪਤਾ ਉਹ ਤੁਹਾਡੇ ਕਿਸੇ ਦੇ ਪਸੰਦ ਈ ਨਈਂ ਆਉਣਾ - ਉਹਨੂੰ ਸਹੁਰੇ ਨੂੰ ਇਕ ਦੋ ਮਾੜੀਆਂ ਆਦਤਾਂ ਤਾਂ ਜ਼ਰੂਰ ਚੁੰਬੜੀਆਂ ਆਂ ਪਰ ਬੰਦਾ ਨਰ ਆ - ਜਿੱਥੇ ਖੜ੍ਹ ਜਾਏ, ਜਾਹ ਤਾਂ ਪਿੱਠ ਦਿਖਾ ਜਾਏ - ਪਿਛਲੀ ਵੀਕੇ ਸਾਨੂੰ ਬੀਅਰ-ਪਾਲਰ 'ਚ ਮਿਲ ਪਿਆ, ਅਸੀਂ ਵੀ ਦੋ ਤਿੰਨ ਜਣੇ ਸੀ, ਸ਼ੇਰ ਦੇ ਪੁੱਤ ਨੇ ਸਾਨੂੰ ਇਕ ਵੀ ਗਲਾਸ ਨਈਂ ਭਰਾਉਣ ਦਿੱਤਾ, ਬਸ ਨੋਟਾਂ ਦੇ ਨੋਟ ਕੱਢ ਕੇ ਮੇਜ਼ 'ਤੇ ਰੱਖਤੇ - ਕਹਿੰਦਾ ਸਾਲਾ ਨਿੱਤ ਨਿੱਤ ਜੰਮਣਾ ।।।"

ਮਹਿੰਗੇ ਦੇ ਗੱਲ ਕਰਦੇ ਕਰਦੇ ਈ ਜੋਗੇ ਨੂੰ ਜਿਵੇਂ ਪਤਾ ਲੱਗ ਗਿਆ, ਉਹ ਹੱਥ ਵਿਚ ਫੜੀ ਗਲਾਸੀ ਜ਼ੋਰ ਨਾਲ ਮੇਜ਼ 'ਤੇ ਰੱਖ ਕੇ, ਸੋਫੇ ਦੇ ਸਿਰੇ 'ਤੇ ਹੋ ਕੇ ਬਹਿੰਦਿਆਂ ਕਹਿਣ ਲੱਗਾ, "ਤੇਰਾ ਦਿਮਾਗ ਤਾਂ ਨਹੀਂ ਹਿੱਲ ਗਿਆ, ਤੈਂ ਕੁੜੀ ਮਾਰਨੀ ਆਂ ਉਸ ਬਾਂਦਰ ਦੇ ਪਿੱਛੇ ਬੰਨ੍ਹ ਕੇ?"

"ਵੇ ਕੁਛ ਸਾਡੇ ਵੀ ਪਿੜ ਪੱਲੇ ਪਵੇ ਕਿਹਦੀ ਗੱਲ ਕਰੀਂ ਜਾਂਦੇ ਆਂ ਤੁਸੀਂ ਦੋਵੇਂ ਜਣੇ", ਉਹਨਾਂ ਦੀ ਮਾਂ ਜਿਹੜੀ ਕਿਚਨ ਵਿਚੋਂ ਉਹਨਾਂ ਕੋਲ ਆ ਬੈਠੀ ਸੀ, ਗੱਲ ਜਾਨਣ ਦੀ ਕਾਹਲ ਵਿਚ ਬੋਲੀ।

"ਬੇਬੇ ਸਾਡੀ ਮਿੱਲ ਵਿਚ ਕੰਮ ਕਰਦਾ ਸੀ। ਮਿੱਲ ਵਾਲਿਆਂ ਪਿੱਛੇ ਜਿਹੇ ਉਹਨੂੰ ਫਾਇਰ ਕਰ ਦਿੱਤਾ ਸੀ। ਕੰਮ 'ਤੇ ਰੋਜ਼ ਸ਼ਰਾਬ ਪੀ ਕੇ ਆਉਂਦਾ ਸੀ।"

"ਵੇ ਤੁਸੀਂ ਗਿਆਨ ਕੋਰ ਦੇ ਭਰਾ ਦੀ ਤਾਂ ਨਹੀਂ ਗੱਲ ਕਰਦੇ , ਆ ਕੀ ਨਾਂ ਆਂ ਉਹਦਾ, ਮੀਤਾ, ਨਾ ਵੇ ਵੀਰਾ ਅਸੀਂ ਨਈਂ ਪਾਪ ਖੱਟਣਾ - ਉਹ ਕੋਈ ਬੰਦਾ ਆ - ਅੱਠੋ ਪਹਿਰ ਸ਼ਰਾਬ ਨਾਲ ਰੱਜਿਆ ਰਹਿੰਦਾ ਆ। ਉਹਦੀ ਫੂਕਣੀ ਸ਼ਰਾਬ ਨੇ ਉਹਦੀ ਪਹਿਲੀ ਤੀਵੀਂ ਦੀ ਜਾਨ ਲਈ ਆ - ਕਹਿੰਦੇ ਆ ਇਹ ਸ਼ਰਾਬ ਨਾਲ ਰੱਜ ਕੇ ਕਾਰ ਚਲਾਉਂਦਾ ਸੀ ਜਿੱਦਣ ਇਹਦਾ ਐਕਸੀਡੈਂਟ ਹੋਇਆ।।।"। ਮਹਿੰਗੇ ਨੇ ਆਪਣੀ ਮਾਂ ਦੀ ਗੱਲ ਵਿਚੇ ਕੱਟਦਿਆਂ ਕਿਹਾ, "ਤੁਸੀ ਤਾਂ ਸਾਰੇ ਏਦਾਂ ਕਰਦੇ ਆਂ ਜਿੱਦਾਂ ਮੈਂ ਕੋਈ ਸਦਾਈ ਹੁੰਨਾਂ ਆਂ। ਮੁੰਡੇ ਨੇ ਆਪਣਾ ਘਰ ਲੈ ਕੇ ਕਿਰਾਏ 'ਤੇ ਦਿੱਤਾ ਹੋਇਆ - ਬੜਾ ਸੋਹਣਾ ਕੰਮ ਕਰਦਾ ਸਿਗਾ ਅੱਗੇ - ਹੁਣ ਫੇਰ

ਕਰਨ ਲੱਗ ਪਊਗਾ - ਮੁੰਡੇ ਖੁੰਡੇ ਸੌ ਗਲਤੀਆਂ ਕਰਦੇ ਹੁੰਦੇ ਆ - ਨਾਲੇ ਜਦੋਂ ਬੰਦੇ ਦੀ ਜੇਬ ਵਿਚ ਪੈਸੇ ਹੋਣ ਤੇ ਘਰ ਦੀ ਕੋਈ ਜ਼ਿੰਮੇਵਾਰੀ ਨਾ ਹੋਵੇ ਤਾਂ ਹਰ ਬੰਦਾ ਐਵੇਂ ਗਲਤ ਰਾਹੀਂ ਪੈ ਜਾਂਦਾ ਆ - ਨਾਲੇ ਜਿਹੜੀ ਐਕਸੀਡੈਂਟ ਦੀ ਗੱਲ ਆ, ਇਹ ਕੋਈ ਕਿਸੇ ਦੇ ਵੱਸ ਆ, ਇਥੇ ਸਾਲੀਆਂ ਕਾਰਾਂ ਈ ਏਨੀਆਂ ਪਈ ਬੰਦਾ ਲੱਖ ਬਚੇ ਫੇਰ ਵੀ ਕਦੇ ਨਾ ਕਦੇ ਹੋ ਈ ਜਾਂਦਾ ਆ - ਉਹ ਤੁਹਾਨੂੰ ਪਤਾ ਦਲੀਪ ਸੌਂਹ ਹੋਰਾਂ ਦਾ, ਉਹ ਜਿਹੜੇ ਆਪਣੇ ਪੇਂਡੂਆਂ ਦੀ ਬੇਸਮਿੰਟ ਵਿਚ ਕਿਰਾਏ 'ਤੇ ਰਹਿੰਦੇ ਹੁੰਦੇ ਸਿਗੇ, ਤਿੰਨੇ ਜੀ ਥਾਂ ਈ ਮਰ ਗਏ ਸੀ - ਦਲੀਪ ਸਿਓਂ ਕਾਰ ਚਲਾਉਂਦਾ ਸੀ - ਉਹਨੇ ਵਿਚਾਰੇ ਨੇ ਸਾਰੀ ਉਮਰ ਸ਼ਰਾਬ ਸੁੰਘ ਕੇ ਵੀ ਨਹੀਂ ਦੇਖੀ।"

"ਉਹ ਵੀਰਿਆ ਇੱਦਾਂ ਦੇ ਬੰਦੇ ਨਈਂ ਸੁਧਰਦੇ ਹੁੰਦੇ - ਇਹਨੇ ਸਾਲੇ ਨੇ ਅੱਜ ਤੱਕ ਕੋਈ ਅਕਲ ਦਾ ਕੰਮ ਵੀ ਕੀਤਾ। ਅਜੇ ਜਦੋਂ ਗਿਆਨ ਕੌਰ ਦੇ ਡਰ ਥੱਲੇ ਸੀ ਤਾਂ ਉਹਨੇ ਦਬਕ ਕੇ ਮਦਦ ਨਾਲ ਘਰ ਲੈ ਦਿੱਤਾ - ਨਈਂ ਤਾਂ ਇਹਦੇ ਕੋਲ ਤਾਂ ਕਾਣੀ ਕੌਡੀ ਨਹੀਂ ਹੁੰਦੀ ਕਦੀ - ਹਰ ਤੀਏ ਦਿਨ ਕਦੀ ਕਿਸੇ ਬੀਅਰ ਪਾਲਰੋਂ ਪੁਲੀਸ ਵਾਲੇ ਚੁੱਕ ਕੇ ਲੈ ਜਾਂਦੇ ਆ ਤੇ ਕਦੀ ਕਿਸੇ ਥਾਹੋਂ - ਉਹ ਸੜੀਆਂ ਸੜੀਆਂ ਗੋਰੀਆਂ ਮਗਰ ਥਾਂ ਥਾਂ ਮੂੰਹ ਭਨਾਉਂਦਾ ਫਿਰਦਾ - ਕਦੀ ਚਾਨਣ 'ਚ ਉਹਦਾ ਮੂੰਹ ਦੇਖਿਆ ਕਿੰਨੇ ਟੱਕ ਲੱਗੇ ਆ ਬੀਅਰ ਦੇ ਗਲਾਸਾਂ ਦੇ - ਨਾ ਬਈ ਬੜੇ ਭਾਈ ਆਪਾਂ ਤਾਂ ਨਈਂ ਮੰਨਦੇ ਪਈ ਉਹ ਵੀ ਕਦੀ ਸੁਧਰ ਜੂ ਗਾ - ਰੇਸ਼ੋ ਫੁੱਲ ਭਰ ਕੁੜੀ ਆ ਰੱਜ ਕੇ ਸੋਹਣੀ - ਨਾਲੇ ਤਾਏ ਨੇ ਕਿਹੜੀ ਤੇਰੇ ਮੱਲੋ ਮੱਲੀ ਗਲ਼ ਪਾ ਦਿੱਤੀ ਸੀ - ਤੂੰ ਆਪ ਈ ਤਾਂ ਵੱਡਾ ਚੌਧਰੀ ਆਕੜ ਕੇ ਕਹਿੰਦਾ ਸੀ, "ਲੈ ਤਾਇਆ, ਰੇਸ਼ੋ ਮੇਰੀ ਭੈਣ ਆ - ਇਹ ਤੇਰੇ ਨਈਂ, ਮੇਰੇ ਸਿਰ ਦਾ ਭਾਰ ਆ, ਮੈਂ ਆਪੇ ਲਾਹੂੰਗਾ"।

ਉਸ ਦਿਨ ਰੋਟੀ ਖਾਂਦੇ ਵੀ ਉਹ ਇਹੋ ਗੱਲਾਂ ਕਰਦੇ ਰਹੇ ਤੇ ਤਿੰਨੋ ਆਪੋ ਆਪਣੀ ਗੱਲ 'ਤੇ ਅੜੇ ਰਹੇ। ਫਿਰ ਜਿੰਨਾ ਚਿਰ ਮਹਿੰਗੇ ਨੇ ਮੀਤੇ ਕੋਲੋਂ ਰੇਸ਼ੋ ਲਈ ਅਪਲਾਈ ਨਾ ਕਰਵਾ ਦਿੱਤਾ ਘਰ ਵਿਚ ਇਸ ਗੱਲ ਬਾਰੇ ਚੁੱਪ ਹੀ ਰਹੀ। ਮਹਿੰਗੇ ਨੇ ਮੀਤੇ ਦੀ ਭੈਣ ਤੇ ਭਣੋਈਏ ਨੂੰ ਇਕ ਦੋ ਵਾਰੀ ਪਰਦੇ ਨਾਲ ਘਰ ਸੱਦ ਕੇ ਆਪਣੀ ਮਾਂ ਨੂੰ ਮਨਾ ਲਿਆ। ਬਾਕੀਆਂ ਦੀ ਉਹਨੂੰ ਪਰਵਾਹ ਨਹੀਂ ਸੀ। 'ਮੰਨਣਗੇ ਤਾਂ ਵੀ ਠੀਕ ਆ, ਨਾ ਮੰਨਣਗੇ ਤਾਂ ਕੀ ਕਰਨਗੇ?' ਉਹਨੇ ਸੋਚਿਆ। ਘਰ ਦਾ ਮਾਲਕ ਉਹ ਸੀ।

ਜੋਗੇ ਨੂੰ ਕਈ ਚਿਰ ਬਾਅਦ ਜਦ ਸਾਰੀ ਗੱਲ ਦਾ ਪਤਾ ਚੱਲਿਆ ਤਾਂ ਉਹ ਸੁਣ ਕੇ ਥੋੜ੍ਹਾ ਤੱਤਾ ਠੰਡਾ ਹੋਇਆ ਪਰ ਵਾਹ ਲੱਗਦੀ ਨਾ ਦੇਖ ਕੇ ਕੌੜਾ ਘੁੱਟ ਕਰ ਗਿਆ। ਨਾਲੇ ਉਹ ਵੀ ਇਸ 'ਨਿੱਕੀ ਜਿਹੀ ਗੱਲ' ਬਦਲੇ ਆਪਣੇ ਘਰ ਵਿਚ ਵਿਗਾੜ ਨਹੀਂ ਸੀ ਪੈਣ ਦੇਣਾ ਚਾਹੁੰਦਾ।

ਮੀਤੇ ਦੀਆਂ ਕਰਤੂਤਾਂ ਨੂੰ ਸਭ ਜਾਣਦੇ ਸਨ। ਇਸ ਕਰਕੇ ਉਹਨਾਂ ਦਿਆਂ ਰਿਸ਼ਤੇਦਾਰਾਂ ਤੇ ਜਾਣ ਪਛਾਣ ਵਾਲਿਆਂ ਨੇ ਵੀ ਇਸ ਰਿਸ਼ਤੇ ਦਾ ਬੁਰਾ ਮਨਾਇਆ। ਪਰ ਕੌਣ ਇਸ 'ਨਿੱਕੀ ਜਿਹੀ ਗੱਲ' ਬਦਲੇ ਮਹਿੰਗੇ ਹੋਰਾਂ ਨੂੰ ਮੂੰਹ ਤੂੰਹ ਦੱਸ ਕੇ ਬੁਰਾ ਪੈਂਦਾ। ਕਈ 'ਯਾਰ ਦੋਸਤ' ਤੇ ਰਿਸ਼ਤੇਦਾਰ ਅੰਦਰੋਂ ਖੁਸ਼ ਵੀ ਸਨ ਤੇ ਦਬਵੀਂ ਜੀਭੇ 'ਭਰੋਸੇ-ਯੋਗ' ਬੰਦੇ ਨਾਲ ਗੱਲਬਾਤ ਕਰਦੇ ਮਹਿੰਗੇ ਬਾਰੇ ਕਹਿ ਵੀ ਦਿੰਦੇ, "ਸਾਲੇ ਦੀ ਆਕੜ ਦਾ ਤਾਂ ਪਤਾ ਨਈਂ ਲੱਗਦਾ ਪਰ ਭੈਣ ਦੇਖੋ ਕਿੱਥੇ ਦੇਣ ਲੱਗਾ।" ਮਹਿੰਗੇ ਹੋਰਾਂ ਨਾਲ ਗੱਲ ਕਰਦੇ ਉਹ ਇਕੋ ਫਿਕਰਾ ਵਰਤਦੇ: "ਵਿਆਹ ਹੋ ਗਿਆ ਤਾਂ ਆਪੇ ਸੁਧਰ ਜਾਵੇਗਾ"।

ਮੀਤਾ ਵਿਆਹ ਵਾਲੇ ਦਿਨ ਵੀ ਰੱਜਿਆ ਹੋਇਆ ਸੀ। ਲਾਵਾਂ 'ਤੇ ਬੈਠਾ ਉਹ ਹਰ ਸੰਜੀਦਾ ਬੰਦੇ ਨੂੰ ਗੁੱਸਾ ਚੜ੍ਹਾ ਰਿਹਾ ਸੀ। ਫੇਰ ਰੋਟੀ ਖਾਣ ਲੱਗੇ ਨੇ ਖੱਟੇ ਦੀ ਕੌਲੀ ਮੇਜ਼ 'ਤੇ ਉਲਟਾ ਦਿੱਤੀ। ਮਹਿੰਗਾ ਸਭ ਕੁਝ ਦੇਖਦਾ ਵੀ ਕੁਝ ਨਹੀਂ ਸੀ ਦੇਖਦਾ। ਜੋਗਾ ਅੰਦਰੇ ਅੰਦਰ ਖਿਝੀ ਜਾਂਦਾ ਸੀ। ਗੁਰਦਵਾਰਿਓਂ ਉਹ ਛੇਤੀ ਛੇਤੀ ਕੰਮ ਨਬੇੜ ਕੇ ਘਰ ਪਹੁੰਚੇ। ਵਿਆਹ ਗੁਰਦਵਾਰੇ ਹੋ ਗਿਆ ਸੀ ਤੇ ਕੁੜੀ ਨੂੰ ਤੋਰਨ ਦੀ ਰਸਮ ਹੁਣ ਘਰੋਂ ਕਰਨੀ ਸੀ।

ਜੋਗੇ ਨੇ ਫੁੱਲਾਂ ਲੱਦੀ ਕਾਰ ਘਰ ਦੇ ਅੱਗੇ ਆ ਕੇ ਖੜਦੀ ਦੇਖੀ ਤਾਂ ਉਹ ਪ੍ਰਾਹੁਣਿਆਂ ਨੂੰ ਲੈਣ ਲਈ ਬਾਹਰ ਅਇਆ। ਕਾਰ ਦੇ ਪਿਛਲੇ ਦਰਵਾਜ਼ੇ ਰਾਹੀਂ ਪਹਿਲਾਂ ਮੀਤਾ ਉੱਤਰਿਆ ਤੇ ਬਾਹਰ ਨਿਕਲਦਾ ਹੀ ਲੜਖੜਾ ਗਿਆ। ਫੇਰ ਸਾਈਡ-ਵਾਕ 'ਤੇ ਵਿੰਗਾ ਜਿਹਾ ਖੜ੍ਹ ਕੇ ਮੁੱਠੀ ਵਿਚ ਘੁੱਟੀ ਸਿਗਰਟ ਕਾਹਲੀ ਕਾਹਲੀ ਖਤਮ ਕਰਨ ਲੱਗਾ। ਉਸਦੇ ਪਿੱਛੇ ਸਿਤਾਰਿਆਂ ਨਾਲ ਕੱਢੇ ਲਾਲ ਸੂਟ ਵਿਚ ਕਲੀਰਿਆਂ ਨਾਲ ਬਾਹਾਂ ਭਰੀ ਤੇ ਪੀਲੇ ਵਸਾਰ ਵਰਗੇ ਚਿਹਰੇ ਵਾਲੀ ਵਿਆਂਦੜ ਰੇਸ਼ੋ ਨੇ ਸੜਕ 'ਤੇ ਪੈਰ ਰੱਖਿਆ। ਉਹਦੇ ਵੱਲ ਦੇਖ ਕੇ ਜੋਗੇ ਦਾ ਅੰਦਰ ਕੰਬ ਉੱਠਿਆ। ਉਹਨੂੰ ਜਾਪਿਆ ਜਿਵੇਂ ਉਹਦੇ ਹੱਥਾਂ ਨੂੰ ਖੂਨ ਲੱਗਾ ਹੋਇਆ ਹੋਵੇ। ਉਹ ਅੰਦਰੋਂ ਗੁਨਾਹ ਦੇ ਭਾਰ ਨਾਲ ਦੱਬਦਾ ਜਾ ਰਿਹਾ ਸੀ। ਉਹ ਮਹਿੰਗੇ ਨੂੰ ਨਾ ਰੋਕਣ ਵਾਸਤੇ ਆਪਣੇ ਆਪ ਨੂੰ ਵੀ ਉਹਦੇ ਜਿੰਨਾ ਹੀ ਕਸੂਰਵਾਰ ਸਮਝ ਰਿਹਾ ਸੀ।

ਜੋਗੇ ਨੇ ਹੱਸਣ ਦੀ ਕੋਸ਼ਿਸ਼ ਕਰਦਿਆਂ ਮੀਤੇ ਨਾਲ ਹੱਥ ਮਿਲਾਇਆ। ਤੱਦ ਤੱਕ ਅੰਦਰੋਂ ਕਈ ਤੀਵੀਂਆਂ ਆ ਗਈਆਂ ਸਨ ਤੇ ਉਹ ਰੇਸ਼ੋ ਨੂੰ ਅੰਦਰ ਲੈ ਗਈਆਂ। ਜੋਗਾ ਮੀਤੇ ਨੂੰ ਬੇਸਮਿੰਟ ਵਲ ਲੈ ਗਿਆ। ਮੀਤਾ ਨਸ਼ੇ 'ਚ ਲੁਟਕਦਾ ਬੂਹੇ ਦੀ ਚੁਗਾਠ ਫੜ੍ਹ ਕੇ ਖੜ੍ਹ ਗਿਆ ਤੇ ਗਾਲ ਕੱਢ ਕੇ ਕਹਿਣ ਲੱਗਾ, "ਮੈਨੂੰ ਸਾਲਿਓ ਬੇਸਮਿੰਟ 'ਚ ਬਿਠਾਣਾ ਆਂ ਉਏ।" ਅੰਦਰ ਬੈਠੇ ਸਾਰੇ ਬੰਦੇ ਮੀਤੇ ਦੀ ਆਓ ਭਗਤ ਲਈ ਖੜ੍ਹੇ ਹੋ ਗਏ ਸਨ। ਸਾਰਿਆਂ ਦੇ ਚਿਹਰੇ ਇਕ ਬੜੀ ਸਾਊ ਪਰ ਬਨਾਉਟੀ ਮੁਸਕਰਾਹਟ ਨਾਲ ਲਿੱਪੇ ਹੋਏ ਸਨ। ਮੀਤੇ ਦੀ ਗੱਲ ਸੁਣ ਕੇ ਮਹਿੰਗੇ ਨੇ ਕਾਹਲੀ ਨਾਲ ਆ ਕੇ ਉਹਦੇ ਮੋਢੇ 'ਤੇ ਬਾਂਹ ਪਾ ਲਈ ਤੇ ਉਹਨੂੰ ਅੰਦਰ ਲੈ ਗਿਆ।

ਸਾਰੇ ਮੁੜ ਆਪੋ ਆਪਣੀ ਜਗ੍ਹਾ ਬੈਠ ਗਏ। ਕਮਰੇ ਦੀ ਖਾਮੋਸ਼ੀ ਤੇ ਤਣਾਓ ਨੂੰ ਇਕ ਅੱਧਖੜ ਉਮਰ ਦੇ ਬੰਦੇ ਨੇ ਤੋੜਨ ਦੀ ਕੋਸ਼ਿਸ਼ ਕੀਤੀ, "ਹੋਰ ਸੁਣਾ ਫੇਰ ਗੁਰਮੀਤ ਸਿਆਂ ਪਿੰਡੋਂ ਭਾਈਏ ਹੋਰਾਂ ਦਾ ਚਿੱਠੀ ਪੱਤਰ ਆ ਜਾਂਦਾ ਆ ਕਦੀ ਕਦੀ?" ਮੀਤੇ ਨੇ ਦਰਾਮ ਵਾਲੀ ਗਲਾਸੀ ਖਾਲੀ ਕਰਕੇ ਭੈੜਾ ਜਿਹਾ ਮੂੰਹ ਬਣਾਉਂਦਿਆਂ ਉਸ ਬੰਦੇ ਵੱਲ ਦੇਖਿਆ। ਫੇਰ ਟੇਡਾ ਜਿਹਾ ਦੇਖ ਕੇ ਹੱਸਦਿਆਂ ਕਿਹਾ, "ਘਰਦਿਆਂ ਦੀ ਚਿੱਠੀ ਕਾਹਨੂੰ ਆਉਂਦੀ ਆ ਬਚਨਿਆਂ, ਤੈਨੂੰ ਪਤਾ ਈ ਆ ਘਰ ਦੇ ਕਾਹਦੇ ਲਈ ਚਿੱਠੀਆਂ ਪਾਉਂਦੇ ਹੁੰਦੇ ਆ। ਮੈਂ ਉਹਨਾਂ ਨੂੰ 'ਸੰਟ' ਕੋਈ ਭੇਜਦਾ ਨਈਂ, ਹੋਰ ਉਹਨਾਂ ਕੀ ਮੇਰੇ ਕੋਲੋਂ ਚਿੱਠੀ ਪਾ ਕੇ ਖੱਟਾ ਲੈਣਾ ਆਂ।"

ਮੀਤੇ ਦੀਆਂ ਬੇਹੂਦੀਆਂ ਸੁਣ ਕੇ ਬਾਕੀ ਦੇ ਬੰਦੇ ਉਲਝਣ ਵਿਚ ਪੈ ਗਏ ਕਿ ਮੀਤੇ ਦੀ ਗੱਲ 'ਤੇ ਹੱਸਿਆ ਜਾਵੇ ਕਿ ਨਾ। ਮੀਤਾ ਪਰ ਜਿਵੇਂ ਚਾਮ੍ਹਲੇ ਨਿਆਣੇ ਵਾਂਗ ਬੋਲਣ ਲੱਗਾ ਹਟੇ ਈ ਨਾ। ਸਭ ਨੂੰ ਪਤਾ ਸੀ ਕਿ ਉਹ ਹਮੇਸ਼ਾਂ ਇੰਝ ਹੀ ਕਰਦਾ ਹੈ ਪਰ ਅੱਜ ਤਾਂ ਉਸਦਾ

ਵਿਆਹ ਸੀ। ਬੈਠਿਆਂ ਬੰਦਿਆਂ ਵਿਚੋਂ ਮੀਤੇ ਨੇ ਇਕ ਪੁਰਾਣੇ ਬੇਲੀ ਨਾਲ ਕਿਸੇ ਗੋਰੀ ਦੀ ਗੱਲ ਛੇੜ ਲਈ, ਜਿਹੜੀ ਉਹਨਾਂ ਇਕ ਵਾਰ ਇਕੱਠਿਆਂ ਹੇਸਟਿੰਗ ਸਟਰੀਟ ਤੋਂ 'ਚੁੱਕੀ' ਸੀ। ਦੂਸਰੇ ਬੰਦੇ ਵਿਚਾਰੇ ਨੂੰ ਧਰਤੀ ਵੇਹਲ ਨਹੀਂ ਸੀ ਦੇ ਰਹੀ। ਮੀਤਾ ਨਸ਼ੇ ਵਿਚ ਸਿਗਰਟ ਮਗਰੋਂ ਸਿਗਰਟ ਫੂਕੀ ਜਾਂਦਾ ਤੇ ਗੱਲਾਂ ਕਰਦਾ ਕਰਦਾ ਕਦੀ ਕਦੀ ਦਰਵਾਜ਼ੇ ਕੋਲ ਨੀਵੀਂ ਪਾਈ ਬੈਠੇ ਜੋਗੇ ਵੱਲ ਦੇਖ ਲੈਂਦਾ। ਪਤਾ ਨਹੀਂ ਕਿਉਂ ਮੀਤੇ ਨੂੰ ਸ਼ੱਕ ਪਈ ਜਾਂਦੀ ਸੀ ਜਿਵੇਂ ਜੋਗਾ ਉਹਦੀ ਬੇਇਜ਼ਤੀ ਕਰ ਰਿਹਾ ਹੋਵੇ। ਉਹ ਕਿਸੇ ਤਰ੍ਹਾਂ ਜੋਗੇ ਦੀ ਆਕੜ ਭੰਨਣੀ ਚਾਹੁੰਦਾ ਸੀ। ਜੋਗੇ ਦੇ ਖਿਆਲਾਂ 'ਚ ਥੋੜ੍ਹਾ ਚਿਰ ਪਹਿਲਾਂ ਦੇਖਿਆ ਰੇਸ਼ੋ ਦਾ ਚਿਹਰਾ ਚੱਕਰ ਕੱਟ ਰਿਹਾ ਸੀ। ਵਿਚਾਰੀ ਦੇ ਅੱਥਰੂ ਵੀ ਜਿਵੇਂ ਸੁੱਕ ਗਏ ਹੋਣ।

ਮਹਿੰਗਾ ਥੋੜ੍ਹੇ ਥੋੜ੍ਹੇ ਚਿਰ ਬਾਅਦ ਦੋ ਤਿੰਨ ਵਾਰੀ ਘਰ ਦੇ ਉੱਪਰਲੇ ਹਿੱਸੇ ਵਿਚ ਜਾ ਆਇਆ ਸੀ ਤੇ ਤੀਵੀਆਂ ਨੂੰ ਕਾਹਲੀ ਕਰਨ ਲਈ ਕਹਿ ਆਇਆ ਸੀ। ਮਹਿੰਗੇ ਦੀ ਵਹੁਟੀ ਦਾ ਨਣਦੋਈਏ ਨਾਲ ਮਖੌਲਬਾਜ਼ੀ ਕਰਨ ਨੂੰ ਦਿਲ ਕਰਦਾ ਸੀ। ਉਹ ਤੇ ਇਕ ਦੋ ਹੋਰ ਜਨਾਨੀਆਂ ਮਹਿੰਗੇ ਨੂੰ ਕਹਿ ਰਹੀਆਂ ਸਨ ਕਿ ਮੀਤੇ ਨੂੰ ਉੱਪਰ ਲੈ ਕੇ ਆਵੇ, ਉਹਨਾਂ ਨੇ ਵਿਆਹ ਦਾ ਕੇਕ ਕੱਟਣਾ ਹੈ। ਪਰ ਮਹਿੰਗੇ ਨੇ ਉਹਨਾਂ ਨੂੰ ਝਿੜਕ ਦਿੱਤਾ, "ਤੁਸੀਂ ਦਵਾ-ਦੱਵ ਕਰੋ, ਚੱਕੀਆਂ ਆ ਕੇਕ ਦੀਆਂ"। ਉਹ ਚਾਹੁੰਦਾ ਸੀ ਕਿ ਮੀਤੇ ਹੋਰੀਂ ਭਲੀ ਭਾਂਤ ਤੁਰ ਪੈਣ। ਉਹਨੂੰ ਡਰ ਸੀ ਕਿ ਮੀਤਾ ਕਿਤੇ ਖਾਹ ਮਖਾਹ ਜੋਗੇ ਨਾਲ ਈ ਨਾ ਫਸ ਪਏ।

ਜਦੋਂ ਤੀਵੀਆਂ ਨੇ ਰੇਸ਼ੋ ਨੂੰ ਤਿਆਰ ਕੀਤਾ ਤਾਂ ਸਾਰੇ ਬੰਦੇ ਵੀ ਮੀਤੇ ਦੇ ਨਾਲ ਘਰ ਦੇ ਮੋਹਰੇ ਘਾਹ ਉੱਪਰ ਆ ਖੜ੍ਹੇ ਹੋਏ। ਰੇਸ਼ੋ ਆਪਣੀ ਚਾਚੀ ਤੇ ਜੋਗੇ ਦੇ ਗਲ਼ ਲੱਗ ਕੇ ਇੰਝ ਰੋਈ ਜਿਵੇਂ ਮੁੜ ਕਦੀ ਨਾ ਮਿਲਣਾ ਹੋਵੇ। ਰੇਸ਼ੋ ਦੀਆਂ ਦਰਦ ਭਰੀਆਂ ਚੀਕਾਂ ਨੇ ਇਕ ਵਾਰੀ ਤਾਂ ਮਹਿੰਗੇ ਦੇ ਦਿਲ ਨੂੰ ਵੀ ਹਿਲਾ ਦਿੱਤਾ ਅਤੇ ਉਹਦੇ ਅੰਦਰੋਂ ਪਲ ਭਰ ਲਈ ਖਿਆਲ ਉਭਰਿਆ ਕਿ ਥੱਪੜ ਮਾਰ ਕੇ ਮੀਤੇ ਨੂੰ ਉਥੋਂ ਨਠਾ ਦੇਵੇ ਤੇ ਰੋਂਦੀ ਰੇਸ਼ੋ ਨੂੰ ਘੁੱਟ ਕੇ ਗਲ਼ ਨਾਲ ਲਾ ਲਵੇ। ਪਰ ਇਹ ਖਿਆਲ ਇਕ ਛਿਣ ਤੋਂ ਵਾਧੂ ਨਾ ਟਿਕਿਆ।

ਸੱਚ-ਮੁੱਚ ਰੋਂਦੀਆਂ ਤੀਵੀਆਂ ਨੇ ਰੇਸ਼ੋ ਨੂੰ ਕਾਰ ਵਿਚ ਬਿਠਾਇਆ। ਮਹਿੰਗੇ ਨੇ ਮੀਤੇ ਨੂੰ ਵੀ ਖਿੱਚ ਕੇ ਕਾਰ ਵਿਚ ਬਿਠਾਇਆ। ਮੀਤਾ ਇਕ ਹੋਰ ਸ਼ਰਾਬੀ ਹੋ ਗਏ ਬੇਲੀ ਨਾਲ ਕਿਤੇ ਘੋੜਿਆਂ 'ਤੇ ਜਿੱਤੇ ਪੈਸਿਆਂ ਦਾ ਕਿੱਸਾ ਛੋਹੀ ਖੜ੍ਹਾ ਸੀ। ਪਲ ਕੁ ਪਿਛੋਂ ਫੁੱਲਾਂ ਨਾਲ ਸਜੀ ਕਾਰ ਨੇ ਇਕ ਦਮ ਟਾਇਰਾਂ ਦੀ ਰਗੜ ਨਾਲ ਚੀਕ ਮਾਰੀ ਤੇ ਕਾਰ ਉਹਨਾਂ ਦੀ ਨਜ਼ਰਾਂ ਤੋਂ ਦੂਰ ਵਲ ਨੱਸਣ ਲੱਗੀ।

ਸਾਰੇ ਬੰਦੇ ਫੇਰ ਚੁੱਪ ਚਾਪ ਬੇਸਮਿੰਟ ਵਿਚ ਆ ਬੈਠੇ। ਉਹਨਾਂ ਨੇ ਆਪਣੇ ਨਿਆਣਿਆਂ ਨਿੱਕਿਆਂ ਦੇ ਤਿਆਰ ਹੋਣ ਤੱਕ ਉਡੀਕ ਕਰਨੀ ਸੀ। ਅਫਸੋਸੇ ਚਿਹਰਿਆਂ ਦੇ ਭਾਵ ਕੁੜੀ ਦੱਬ ਕੇ ਆਇਆਂ ਵਰਗੇ ਲਗਦੇ ਸਨ ਨਾ ਕਿ ਸੌਹਰੇ ਤੋਰ ਕੇ ਆਇਆਂ ਵਰਗੇ। ਜੋਗੇ ਤੋਂ ਅੰਦਰ ਦਾ ਗੁੱਸਾ ਥੰਮ੍ਹਿਆਂ ਨਾ ਗਿਆ, "ਹੁਣ ਤੈਨੂੰ ਚੈਨ ਆ ਗਿਆ ਮਹਿੰਗਿਆ, ਪਾਗਲ ਨਾਲ ਰਿਸ਼ਤੇਦਾਰੀ ਗੰਢ ਕੇ?"

"ਓਏ ਚੱਲ ਆਪਾਂ ਕਿਹੜੀਆਂ ਹਰ ਵੇਲੇ ਉਹਦੀਆਂ ਕਮਲੀਆਂ ਸੁਣਨੀਆਂ ਆਂ, ਨਾਲੇ ਰਿਸ਼ਤੇਦਾਰੀ ਨੂੰ ਕੀ ਆ ਜੇ ਚੰਗਾ ਮਿਲੂ ਵਰਤੂ ਆਪਾਂ ਵੀ ਮਿਲ ਵਰਤ ਲਵਾਂਗੇ, ਨਹੀਂ ਤਾਂ

ਜਦੋਂ ਕਿਤੇ ਮਿਲ ਪਿਆ ਵਾਹਵਾ, ਆਪਾਂ ਵੀ ਨਾ ਬੁਲਾਂਵਗੇ। ਤੂੰ ਸਗੋਂ ਰੱਬ ਦਾ ਸ਼ੁਕਰ ਕਰ ਪਈ ਸਿਰੋਂ ਭਾਰ ਲੱਥਾ", ਮਹਿੰਗੇ ਦਾ ਜਵਾਬ ਸੀ।



**ਲੇਖਕ ਬਾਰੇ**



ਸਾਧੂ ਬਿਨਿੰਗ 1967 ਤੋਂ ਕਨੇਡਾ ਰਹਿ ਰਿਹਾ ਹੈ। ਹੁਣ ਤੱਕ (2025) ਉਸ ਦੀਆਂ ਵੀਹ ਦੇ ਕਰੀਬ ਪੁਸਤਕਾਂ ਛਪ ਚੁੱਕੀਆਂ ਹਨ ਜਿਨ੍ਹਾਂ ਵਿੱਚ ਪੰਜ ਕਾਵਿ ਸੰਗ੍ਰਹਿ, ਤਿੰਨ ਕਹਾਣੀ ਸੰਗ੍ਰਹਿ, ਇਕ ਨਾਵਲ ਸ਼ਾਮਲ ਹਨ। ਉਸ ਦੀਆਂ ਸਾਹਿਤਕ ਰਚਨਾਵਾਂ ਪੰਜਾਬੀ ਦੇ ਮੈਗਜ਼ੀਨਾਂ ਨਾਲ ਨਾਲ ਕਨੇਡਾ ਅਮਰੀਕਾ ਦੇ ਅੰਗ੍ਰੇਜ਼ੀ ਦੇ ਕਈ ਸਥਾਪਤ ਮੈਗਜ਼ੀਨਾਂ ਅਤੇ ਪਾਕਿਸਤਾਨ ਦੇ ਕੁਝ ਰਸਾਲਿਆਂ ਵਿੱਚ ਵੀ ਛਪੀਆਂ ਹਨ। ਸਾਧੂ ਬਿਨਿੰਗ ਦੀਆਂ ਰਚਨਾਵਾਂ ਪੰਜਾਬੀ ਅਤੇ ਅੰਗਰੇਜ਼ੀ ਦੇ ਸੱਠ ਤੋਂ ਉੱਪਰ ਸੰਗ੍ਰਹਿਆਂ ਵਿੱਚ ਸ਼ਾਮਲ ਹਨ।

ਉਹ ਕਨੇਡਾ ਤੋਂ ਨਿਕਲਣ ਵਾਲੇ ਪੰਜਾਬੀ ਮੈਗਜ਼ੀਨ ਵਤਨੋਂ ਦੂਰ ਦਾ ਸੰਪਾਦਕ, ਵਤਨ ਦਾ ਸਹਿ-ਸੰਪਾਦਕ, ਅੰਗ੍ਰੇਜ਼ੀ ਮੈਗਜ਼ੀਨ ਅੰਕੁਰ ਦੀ ਕੁਲੈਕਟਿਵ ਦਾ ਮੈਂਬਰ ਅਤੇ ਰੰਗ ਅਤੇ ਈਵਿੰਟ ਮੈਗਜ਼ੀਨਾਂ ਦੇ ਬੋਰਡਾਂ 'ਤੇ ਵੀ ਰਿਹਾ ਹੈ। ਉਸ ਨੇ 'ਲੈਸਨ ਆਫ ਏ ਡਿਫਰਿੰਟ ਕਾਈਂਡ' ਅਤੇ 'ਜਗੀਰੂ ਲੰਬੜ' ਤੋਂ ਬਿਨਾਂ ਸੁਖਵੰਤ ਹੁੰਦਲ ਅਤੇ ਵੈਨਕੂਵਰ ਸੱਥ ਦੀ ਟੀਮ ਨਾਲ ਮਿਲ਼ ਕੇ 'ਪਿਕਟ ਲਾਈਨ', ਅਤੇ 'ਲੱਤਾਂ ਦੇ ਭੂਤ' ਵਰਗੇ ਦਰਜਨ ਤੋਂ ਉੱਪਰ ਨਾਟਕ ਲਿਖੇ ਅਤੇ ਪੇਸ਼ ਕੀਤੇ ਹਨ। ਇਸੇ ਤਰ੍ਹਾਂ ਵਿਦਿਅਕ, ਇਤਿਹਾਸਕ ਅਤੇ ਸਮਾਜਿਕ ਵਿਸ਼ਿਆਂ ਬਾਰੇ ਵੀਡੀਓ ਸਕਰਿਪਟ ਲਿਖੇ ਅਤੇ ਸਹਿ ਨਿਰਦੇਸ਼ਨਾ ਦਾ ਕੰਮ ਵੀ ਕੀਤਾ ਹੈ। ਇਨ੍ਹਾਂ ਵਿੱਚੋਂ ਕੁਝ ਦੇ ਨਾਂ ਹਨ: ਬੋਤਲ ਦਾ ਟੁੱਟਣਾ, ਡਿਸਪਲਿਨ, ਸੈਲਫ ਇਸਟੀਮ, ਕਮਿਊਨੀਕੇਸ਼ਨ, ਨੋ ਸਮਾਲ ਮੈਟਰ ਅਤੇ ਕਾਮਾਗਾਟਾ ਮਾਰੂ।

ਉਹਨੇ ਸੁਖਵੰਤ ਹੁੰਦਲ ਨਾਲ ਮਿਲ਼ ਕੇ ਕਨੇਡਾ ਵਿਚਲੇ ਪੰਜਾਬੀਆਂ ਦੇ ਇਤਿਹਾਸ ਬਾਰੇ 'ਸੰਘਰਸ਼ ਦੇ ਸੌ ਵਰ੍ਹੇ' ਅਤੇ ਕਨੇਡਾ ਵਿੱਚ ਭਾਰਤੀਆਂ ਦੇ ਵੋਟ ਦੇ ਹੱਕ ਲਈ

ਕੀਤੀ ਜੱਦੋ-ਜਹਿਦ ਬਾਰੇ ਖੋਜ ਦੀਆਂ ਕਿਤਾਬਾਂ ਲਿਖੀਆਂ ਹਨ ਅਤੇ ਕੁਝ ਕਿਤਾਬਾਂ ਦੀ ਸੰਪਾਦਨਾ ਵੀ ਕੀਤੀ ਹੈ। ਇਸੇ ਤਰ੍ਹਾਂ ਉਸ ਨੇ ਸੁਖਵੰਤ ਹੁੰਦਲ ਅਤੇ ਗੁਰਮੇਲ ਰਾਏ ਨਾਲ ਮਿਲ਼ ਕੇ ਸਾਧੂ ਸਿੰਘ ਧਾਮੀ ਦਾ ਨਾਵਲ 'ਮਲੂਕਾ' ਅਤੇ ਕੁਝ ਹੋਰ ਕਿਤਾਬਾਂ ਅੰਗ੍ਰੇਜ਼ੀ ਤੋਂ ਪੰਜਾਬੀ ਵਿੱਚ ਅਨੁਵਾਦ ਕੀਤੀਆਂ ਹਨ। ਕਰਤਾਰ ਕੌਰ ਢਿੱਲੋਂ ਅਤੇ ਸ਼ਾਨਾ ਸਿੰਘ ਬਾਲਡਵਿਨ ਦੀਆਂ ਲਿਖਤਾਂ ਦੇ ਨਾਲ ਨਾਲ ਕੁਝ ਹੋਰ ਰਚਨਾਵਾਂ ਵੀ ਅਨੁਵਾਦ ਕੀਤੀਆਂ ਹਨ। ਇਕ ਕਾਵਿ ਸੰਗ੍ਰਹਿ 'ਜੰਗਲ ਦੇ ਵਿਰੁੱਧ' ਦੀ ਸੰਪਾਦਨਾ ਸੁਖਪਾਲ ਸੰਘੇੜਾ ਨਾਲ ਰਲ਼ ਕੇ ਕੀਤੀ ਹੈ।

ਸਾਧੂ ਬਿਨਿੰਗ ਨੇ 1988 ਤੋਂ ਲੈ ਕੇ 2008 ਤੱਕ ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ ਵਿੱਚ ਪੰਜਾਬੀ ਪੜ੍ਹਾਈ ਹੈ ਅਤੇ ਪੰਜਾਬੀ ਨੂੰ ਦੂਜੀ ਭਾਸ਼ਾ ਵਜੋਂ ਪੜ੍ਹਾਉਣ ਲਈ ਚਾਰ ਕਿਤਾਬਾਂ ਵੀ ਤਿਆਰ ਕੀਤੀਆਂ ਹਨ। ਸਾਹਿਤ ਅਤੇ ਸਭਿਆਚਾਰ ਨਾਲ ਸਸੰਬੰਧਤ ਕਈ ਜਥੇਬੰਦੀਆਂ ਦਾ ਮੋਢੀ ਮੈਂਬਰ ਵੀ ਰਿਹਾ ਹੈ, ਜਿਨ੍ਹਾਂ ਵਿੱਚ ਸ਼ਾਮਲ ਹਨ ਪੰਜਾਬੀ ਕਲਚਰਲ ਐਸੋਸੀਏਸ਼ਨ, ਪੰਜਾਬੀ ਸਾਹਿਤ ਸਭਾ ਵੈਨਕੂਵਰ ਜੋ ਹੁਣ ਲੇਖਕ ਮੰਚ ਦੇ ਨਾਂ ਨਾਲ ਜਾਣੀ ਜਾਂਦੀ ਹੈ, ਵੈਨਕੂਵਰ ਸੱਥ, ਪੰਜਾਬੀ ਲੈਂਗੂਏਜ ਐਜੂਕੇਸ਼ਨ ਐਸੋਸੀਏਸ਼ਨ। ਉਹ ਲੰਮੇ ਸਮੇਂ ਤੋਂ ਰਾਈਟਰਜ਼ ਯੂਨੀਅਨ ਆਫ ਕੈਨੇਡਾ ਦਾ ਵੀ ਮੈਂਬਰ ਹੈ; ਬੀ ਸੀ ਆਰਟਸ ਬੋਰਡ, ਅਤੇ ਹੈਰੀਟੇਜ ਐਸੋਸੀਏਸ਼ਨ ਦਾ ਵੀ ਮੈਂਬਰ ਰਿਹਾ ਹੈ। ਉਹ ਕਨੇਡਾ ਵਿੱਚ ਘਟ ਗਿਣਤੀ ਬੋਲੀਆਂ ਦੇ ਹੱਕਾਂ ਲਈ ਹੁੰਦੀਆਂ ਸਰਗਰਮੀਆਂ ਅਤੇ ਕਈ ਕਾਂਨਫਰੰਸਾਂ ਵਿੱਚ ਹਿੱਸਾ ਲੈ ਚੁੱਕਾ ਹੈ।

ਉਹਨੂੰ ਕਾਫੀ ਸਾਰੇ ਇਨਾਮ ਸਨਮਾਨ ਵੀ ਪ੍ਰਾਪਤ ਹੋਏ ਹਨ ਜਿਨ੍ਹਾਂ ਵਿਚ ਪਬਲਿਕ ਲਾਇਬ੍ਰੇਰੀ ਵੈਨਕੂਵਰ ਵਲੋਂ ਸ਼ਹਿਰ ਦੇ ਦੱਖਣੀ ਹਿੱਸੇ ਵਿੱਚ 2015 ਨੂੰ ਲਾਈ ਗਈ ਪਲੇਕ ਅਤੇ ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ ਵਲੋਂ 2019 ਵਿਚ ਦਿੱਤੀ ਗਈ ਆਨਰੇਰੀ ਡਿਗਰੀ ਡੀ. ਲਿੱਟ. ਵੀ ਸ਼ਾਮਲ ਹਨ।